

# ਜੋ ਮੰਗਹਿ ਸੋ ਲੇਵਹਿ





ਗਿਆਨੀ ਸੰਤ ਸਿੰਘ ਜੀ ਮਸਕੀਨ

ਦੇ ਚੋਣਵੇਂ ਲੈਕਚਰ

53



ੴ ਸਤਿਗੁਰ ਪ੍ਰਸਾਦਿ ॥



# ਜੋ ਮੰਗਹਿ ਸੋ ਲੇਵਹਿ

SIKHBOOKCLUB.COM

ਗਿਆਨੀ ਸੰਤ ਸਿੰਘ ਜੀ ਮਸਕੀਨ

ਦੇ

ਚੋਣਵੇਂ ਲੈਕਚਰ

ਸੰਪਾਦਕ-

ਮਨਜਿੰਦਰ ਸਿੰਘ



ਪ੍ਰਕਾਸ਼ਕ :-

ਭਾ. ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

# ਤਤਕਰਾ



SIKHBOOKCLUB.COM



## ਮਸਕੀਨ ਜੀ ਦੀਆਂ ਛਪੀਆਂ ਹੋਰ ਪੁਸਤਕਾਂ :

ਮੇਰੈ ਲੈਕਚਰ (ਹਿੰਦੀ/ਪੰਜਾਬੀ)
ਜਪੁ ਨਿਸਾਣ (ਜਪੁਜੀ ਸਾਹਿਬ ਵਿਆਖਿਆ)
ਸਾਧੂ ਕੀ ਧੂਰਾ (ਹਿੰਦੀ/ਪੰਜਾਬੀ)
ਨਾਮ ਦਾ ਹੀਰਾ (ਹਿੰਦੀ/ਪੰਜਾਬੀ)
ਸੁੱਖ ਦੁੱਖ
ਬ੍ਰਹਮ ਗਿਆਨ
ਗਿਆਨ ਦਾ ਸਾਗਰ
ਮਹਾਂਬਲੀ ਗੁਰੂ ਗੋਬਿੰਦ ਸਿੰਘ ਜੀ
ਪੂਰਨ ਮਨੁੱਖ
ਸਾਹਿਬ ਮੇਰਾ ਮਿਹਰਵਾਨੁ
ਸਵਰਗ ਨਰਕ
ਰਾਜਾ ਸਗਲੀ ਸ੍ਰਿਸਟਿ ਕਾ
ਪੰਜ ਤੱਤ
ਧਰਮ ਤੇ ਮਨੁੱਖ
ਜੋ ਜੋ ਦੀਸੈ ਸੋ ਸੋ ਰੋਗੀ
ਹਰਿ ਅੰਮ੍ਰਿਤ ਬਾਣੀ ਗਾਵੈ
ਸਤਿਗੁਰਿ ਪੂਰੈ ਕੀਨੀ ਦਾਤਿ
ਜੀਵਨ ਕਥਾ ਭਾਈ ਘਨਈਆ ਜੀ

SIKHBOOKCLUB.COM

# ਜੋ ਮੰਗਹਿ ਸੋ ਲੇਵਹਿ

ਸੋਰਠਿ ਮਹਲਾ ੫ ॥

ਤਾਪੁ ਗਵਾਇਆ ਗੁਰਿ ਪੂਰੇ॥ ਵਾਜੇ ਅਨਹਦ ਤੂਰੇ॥
ਸਰਬ ਕਲਿਆਣ ਪ੍ਰਭਿ ਕੀਨੇ॥ ਕਰਿ ਕਿਰਪਾ ਆਪਿ ਦੀਨੇ॥੧॥
ਬੇਦਨ ਸਤਿਗੁਰਿ ਆਪਿ ਗਵਾਈ॥
ਸਿਖ ਸੰਤ ਸਭਿ ਸਰਸੇ ਹੋਏ ਹਰਿ ਹਰਿ ਨਾਮੁ ਧਿਆਈ॥ਰਹਾਉ॥
ਜੋ ਮੰਗਹਿ ਸੋ ਲੇਵਹਿ॥ ਪ੍ਰਭ ਅਪਣਿਆ ਸੰਤਾ ਦੇਵਹਿ॥
ਹਰਿ ਗੋਵਿਦੁ ਪ੍ਰਭਿ ਰਾਖਿਆ॥ ਜਨ ਨਾਨਕ ਸਾਚੁ ਸੁਭਾਖਿਆ॥ ੨ ॥ ੬ ॥ ੭੦ ॥

(ਅੰਗ ੬੨੬)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

SIKHBOOKCLUB.COM

ਗੁਰੂ ਰੂਪ ਸਾਧਸੰਗਤਿ ਜੀਉ ! ਦੁਨੀਆਂ ਵਿਚ ਜਿੰਨੇ ਮੁਲਕ ਹਨ, ਹਰ ਮੁਲਕ ਵਿਚ ਇਕ ਸਭ ਤੋਂ ਵੱਡਾ ਤਿਉਹਾਰ ਹੁੰਦਾ ਹੈ, ਬਾਕੀ ਉਸ ਦੇ ਨਾਲ ਛੋਟੇ-ਛੋਟੇ ਹੁੰਦੇ ਹਨ। ਸਾਡੇ ਦੇਸ਼ ਵਿਚ ਵੀ ਸਭ ਤੋਂ ਵੱਡਾ ਅਤੇ ਸਾਂਝਾ ਤਿਉਹਾਰ ਦੀਵਾਲੀ ਹੈ। ਇਸਨੂੰ ਸਿੱਖ ਤਾਂ ਮਨਾਉਂਦੇ ਹੀ ਹਨ, ਹਿੰਦੂ ਮਨਾਉਂਦੇ ਹਨ, ਜੈਨੀ ਮਨਾਉਂਦੇ ਹਨ, ਬੋਧੀ ਮਨਾਉਂਦੇ ਹਨ। ਇਸ ਦੇਸ਼ ਵਿਚ ਵੱਡੇ ਚਾਰ ਧਰਮ ਪੈਦਾ ਹੋਏ—ਸਨਾਤਨ ਮੱਤ, ਬੋਧ ਮੱਤ, ਜੈਨ ਮੱਤ, ਸਿੱਖ ਮੱਤ। ਇਹ ਚਾਰੇ ਆਪਣੇ-ਆਪਣੇ ਢੰਗ ਨਾਲ ਦੀਵਾਲੀ ਮਨਾਉਂਦੇ ਹਨ। ਬਾਕੀ ਸਾਰੇ ਤਿਉਹਾਰ ਆਪਣੇ ਆਪਣੇ ਹਨ। ਇਕੋ ਗੱਲ ਸਪੱਸ਼ਟ ਹੁੰਦੀ ਹੈ ਕਿ ਸਾਰਿਆਂ ਦੀ ਮੂਲ ਸਮੱਸਿਆ ਇਕੋ ਹੈ। ਚਾਹੇ ਜੈਨੀ ਹਨ, ਬੋਧੀ ਹਨ, ਸਨਾਤਨੀ ਹਨ ਜਾਂ ਸਿੱਖ ਹਨ। ਸਾਰਿਆਂ ਦੀ ਮੂਲ ਸਮੱਸਿਆ ਇਕੋ ਹੈ। ਕੀ ? ਦੁੱਖ। ਦੁੱਖੀ ਹਨ ਸਨਾਤਨੀ, ਦੁੱਖੀ ਹਨ ਜੈਨੀ, ਦੁੱਖੀ ਹਨ ਬੋਧੀ ਅਤੇ ਦੁੱਖੀ ਹਨ ਸਿੱਖ। ਇਹ ਸਾਰੇ ਤਨ ਕਰਕੇ ਵੀ ਦੁੱਖੀ ਹਨ, ਮਨ ਕਰਕੇ ਵੀ ਦੁੱਖੀ ਹਨ। ਤਨ ਕਰਕੇ ਰੋਗੀ ਹਨ ਤੇ ਮਨ ਕਰਕੇ ਸੋਗੀ ਹਨ। ਤਨ ਦੇ ਵਿਚ ਰੋਗ ਹੈ, ਮਨ ਦੇ ਵਿਚ ਸੋਗ ਹੈ। ਕੀ ਹੋਇਆ ਇਹ ਸਨਾਤਨੀ ਹੈ, ਜੈਨੀ ਹੈ, ਬੋਧੀ ਹੈ, ਸਿੱਖ ਹੈ। ਮਹਾਰਾਜ ਕਹਿ ਰਹੇ ਹਨ-

*ਜੋ ਜੋ ਦੀਸੈ ਸੋ ਸੋ ਰੋਗੀ॥*

ਜਿੰਨੇ ਵੀ ਦੇਖੋ ਸਭ ਰੋਗੀ ਹਨ।

*ਰੋਗ ਰਹਿਤ ਮੇਰਾ ਸਤਿਗੁਰੁ ਜੋਗੀ॥*

(ਅੰਗ ੧੧੪੦)

ਰੋਗਾਂ ਤੋਂ ਰਹਿਤ ਕੇਵਲ ਪ੍ਰਮਾਤਮਾ ਹੈ। ਸੰਸਾਰ ਤਾਂ ਰੋਗੀ ਹੈ। ਇਹਨਾਂ ਚਾਰ ਧਰਮਾਂ ਤੋਂ ਇਲਾਵਾ ਜਿਹੜੇ ਚਾਰ ਧਰਮ ਮਿਡਲਸ ਵਿਚ ਪੈਦਾ ਹੋਏ ਹਨ, ਮੱਧ ਪੂਰਬ ਵਿਚ ਯਹੂਦੀ, ਈਸਾਈ, ਪਾਰਸੀ ਅਤੇ ਇਸਲਾਮ। ਉਥੇ ਨਵਾਂ ਧਰਮ ਇਸਲਾਮ ਹੈ ਅਤੇ ਪੁਰਾਣਾ ਯਹੂਦੀ ਹੈ। ਇਥੇ ਨਵਾਂ ਧਰਮ ਸਿੱਖ ਧਰਮ ਹੈ, ਪੁਰਾਣਾ ਸਨਾਤਨ ਮੱਤ ਹੈ। ਇਹ ਚਾਰੇ ਦੇ ਚਾਰੇ ਰੋਗੀ ਹਨ, ਉਹ ਵੀ ਚਾਰੇ ਦੇ ਚਾਰੇ ਰੋਗੀ ਹਨ। ਅਸੀਂ ਇਸ ਤਰ੍ਹਾਂ ਨਹੀਂ ਕਹਿ ਸਕਦੇ ਕਿ ਹਿੰਦੂ ਰੋਗੀ ਹੈ ਤੇ ਮੁਸਲਮਾਨ ਨਹੀਂ, ਈਸਾਈ ਰੋਗੀ ਹੈ ਅਤੇ ਸਿੱਖ ਨਹੀਂ ਹੈ, ਜੈਨੀ ਰੋਗੀ ਹੈ ਅਤੇ ਪਾਰਸੀ ਨਹੀਂ ਹੈ। ਬੋਧੀ ਰੋਗੀ ਹੈ ਅਤੇ ਯਹੂਦੀ ਰੋਗੀ ਨਹੀਂ ਹੈ। ਸਾਰੇ ਰੋਗੀ ਹਨ। ਰੋਗਾਂ ਤੋਂ ਰਹਿਤ ਕੇਵਲ ਇਕ ਪ੍ਰਮਾਤਮਾ ਹੈ। ਰੋਗ ਹਨ ਤਾਂ ਕੁਝ ਕਾਰਨ ਵੀ ਹੋਵੇਗਾ। ਸੋਗ ਹਨ ਤਾਂ ਕੁਝ ਕਾਰਨ ਵੀ ਹੋਵੇਗਾ। ਜੇ ਰੋਗਾਂ ਦਾ ਕਾਰਨ ਹੈ ਤਾਂ ਫਿਰ ਨਿਵਿਰਤੀ ਦਾ ਸਾਧਨ ਵੀ ਹੋਵੇਗਾ। ਜੇ ਨਿਵਿਰਤੀ ਦਾ ਸਾਧਨ ਹੋਵੇਗਾ ਤਾਂ ਫਿਰ ਕਹਿਣਾ ਪਏਗਾ ਕਿ ਸੁੱਖ ਹੈ।

SIKHBOOKCLUB.COM

*ਬਾਲੀ ਰੋਵੈ ਨਾਹਿ ਭਤਾਰੁ॥*

(ਅੰਗ ੯੫੪)

ਬਾਲੀ, ਬਾਲਿਕਾ, ਵਰ ਯੋਗ ਕੰਨਿਆ, 20-22 ਸਾਲ ਦੀ ਹੋ ਗਈ ਹੈ, ਪਰ ਰਿਸ਼ਤਾ ਨਹੀਂ ਬਣ ਰਿਹਾ। ਕਿਤੇ ਸੰਬੰਧ ਨਹੀਂ ਬਣ ਰਹੇ। ਮਹਾਰਾਜ ਕਹਿੰਦੇ ਹਨ ਕਿ ਮਾਨਸਿਕ ਤੱਲ 'ਤੇ ਇਹ ਬਾਲਿਕਾ ਦੁੱਖੀ ਹੁੰਦੀ ਹੈ।

*ਬਾਲੀ ਰੋਵੈ ਨਾਹਿ ਭਤਾਰੁ॥*
*ਨਾਨਕ ਦੁਖੀਆ ਸਭੁ ਸੰਸਾਰੁ॥*

(ਅੰਗ ੯੫੪)

ਦੁੱਖ ਸਰੀਰਕ ਅਤੇ ਮਾਨਸਿਕ ਹੈ। ਮਾਨਸਿਕ ਦੁੱਖ ਨੂੰ ਸੋਗ ਕਹਿੰਦੇ ਹਨ, ਸਰੀਰਕ ਦੁੱਖ ਨੂੰ ਰੋਗ ਕਹਿੰਦੇ ਹਨ। ਸਾਰੇ ਰੋਗੀ ਹਨ, ਸਾਰੇ ਸੋਗੀ ਹਨ। ਸਾਰਾ ਸੰਸਾਰ ਦੁੱਖੀ ਹੈ। ਰੋਗ ਅੰਦਰ ਸੀਮਾ ਵਿਚ ਹੋਵੇ ਤਾਂ ਅਸੀਂ ਕਹਿੰਦੇ ਹਾਂ, ਇਹ ਬੰਦਾ ਤੰਦਰੁਸਤ ਹੈ। ਤੰਦਰੁਸਤ ਨਹੀਂ ਹੈ, ਰੋਗ ਸੀਮਾ ਵਿਚ ਹੈ। ਜਦੋਂ ਇਹ ਰੋਗ ਸੀਮਾ ਤੋਂ ਅੱਗੇ ਵੱਧਦਾ ਹੈ ਤਾਂ ਪਤਾ ਕਿਵੇਂ ਚੱਲਦਾ ਹੈ ? ਪੀੜ ਨਾਲ। ਰੋਗ ਪੀੜ ਦੇਣ ਲੱਗ ਪਿਆ। ਮਨੁੱਖ ਨੂੰ ਵੈਦ, ਡਾਕਟਰ, ਹਕੀਮ ਉਦੋਂ ਯਾਦ ਆਉਂਦਾ ਹੈ ਜਦੋਂ ਰੋਗ ਪੀੜਾ ਬਣ ਜਾਏ, ਉਸ ਤੋਂ ਪਹਿਲਾਂ ਨਹੀਂ। ਜਦੋਂ ਰੋਗ ਵੇਦਨ ਬਣ ਜਾਏ। ਵੇਦਨ ਦਾ ਅਰਥ ਹੈ ਪੀੜਾ ਅਤੇ ਬੇਦਨ ਦਾ ਅਰਥ ਹੈ ਗਿਆਨ। ਅਜਿਹਾ

ਕਿਉਂ ? ਗਿਆਨ ਪੀੜਾ ਦਾ ਹੁੰਦਾ ਹੈ। ਪੀੜਾ ਕਰਕੇ ਪਤਾ ਚੱਲਦਾ ਹੈ ਜਿਵੇਂ ਸਿਰ ਵਿਚ ਪੀੜਾ ਹੈ ਤਾਂ ਅੱਜ ਗਿਆਨ ਪੀੜਾ ਦਾ ਹੈ, ਅੱਜ ਸਮਝ ਸਿਰ ਦੀ ਹੈ। ਅੱਗੇ ਪਿੱਛੇ ਤਾਂ ਸਿਰ ਦਾ ਕਦੀ ਪਤਾ ਨਹੀਂ ਚੱਲਿਆ ਪਰ ਅੱਜ ਜ਼ੋਰ ਦਾ ਸਿਰ ਦੁੱਖਣ ਲੱਗ ਪਿਆ ਤਾਂ ਇੰਝ ਲੱਗਦਾ ਹੈ ਜਿਵੇਂ ਮੈਂ ਸਿਰ ਹੀ ਹਾਂ, ਹੋਰ ਕੁਝ ਨਹੀਂ। ਸਾਰਾ ਧਿਆਨ ਸਿਰ ਵਿਚ ਹੈ।

ਧਿਆਨ ਅਤੇ ਗਿਆਨ ਦੋਵੇਂ ਇਕੱਠੇ ਰਹਿੰਦੇ ਹਨ। ਗਿਆਨ ਕਿਸ ਦਾ ਮਿਲਦਾ ਹੈ ? ਜਿਸ ਦੇ ਵਿਚ ਧਿਆਨ ਹੋਵੇ। ਜਿਸ ਦੇ ਵਿਚ ਧਿਆਨ ਨਹੀਂ, ਉਸ ਦਾ ਗਿਆਨ ਵੀ ਕੋਈ ਨਹੀਂ। ਇਹ ਇਕ ਸਪੱਸ਼ਟ ਗੱਲ ਹੈ। ਚੋਲੀ ਦਾਮਨ ਦਾ ਸਾਥ ਹੈ ਧਿਆਨ ਦਾ ਤੇ ਗਿਆਨ ਦਾ। ਅੱਗੇ ਪਿੱਛੇ ਤਾਂ ਪਤਾ ਨਹੀਂ ਚੱਲਦਾ ਕਿ ਮੂੰਹ ਵਿਚ ਦੰਦ ਹਨ ਕਿ ਨਹੀਂ ਪਰ ਜਦੋਂ ਦਾੜ੍ਹ ਦੁੱਖਦੀ ਹੈ, ਭਿਅੰਕਰ ਪੀੜਾ ਹੁੰਦੀ ਹੈ ਤਾਂ ਸਾਰਾ ਧਿਆਨ ਦੰਦ 'ਤੇ ਚਲਾ ਜਾਂਦਾ ਹੈ। ਬਾਰ-ਬਾਰ ਉਂਗਲ ਵੀ ਉਸ ਦੰਦ 'ਤੇ ਚਲੀ ਜਾਂਦੀ ਹੈ। ਜਦੋਂ ਸਾਰਾ ਧਿਆਨ ਦੰਦ 'ਤੇ ਚਲਾ ਗਿਆ ਤਾਂ ਸਾਰਾ ਗਿਆਨ ਵੀ ਦੰਦ 'ਤੇ ਚਲਾ ਗਿਆ। ਦੰਦ ਹੀ ਦੰਦ ਦਿਖਾਈ ਦਿੰਦਾ ਹੈ, ਹੋਰ ਕੁਝ ਵੀ ਨਹੀਂ। ਸਾਰਾ ਸਰੀਰ ਭੁੱਲ ਜਾਂਦਾ ਹੈ, ਇਕੋ ਦੰਦ ਚੇਤੇ ਰਹਿ ਜਾਂਦਾ ਹੈ। ਕਿਤੇ ਕੰਨ ਦੁੱਖਣ ਲੱਗ ਪਿਆ ਤਾਂ ਸਾਰਾ ਧਿਆਨ ਕੰਨ 'ਤੇ ਚਲਾ ਜਾਂਦਾ ਹੈ। ਇੰਝ ਲੱਗਦਾ ਹੈ ਜਿਵੇਂ ਮੈਂ ਕੰਨ ਹੀ ਹਾਂ, ਹੋਰ ਕੁਝ ਨਹੀਂ।

SIKHBOOKCLUB.COM

ਧਿਆਨ ਅਤੇ ਗਿਆਨ ਦੋਵੇਂ ਇਕੱਠੇ ਰਹਿੰਦੇ ਹਨ, ਇਸ ਲਈ ਸੰਸਕ੍ਰਿਤ ਭਾਸ਼ਾ ਨੇ ਇਕ ਸ਼ਬਦ ਘੜਿਆ ਵੇਦਨ। ਵੇਦਨ ਪੀੜਾ, ਬੇਦਨ ਗਿਆਨ।

*ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ॥*

(ਅੰਗ ੬੫੯)

ਅਜਿਹੀ ਪੀੜਾ ਪੈਦਾ ਹੋ ਗਈ ਹੈ ਕਿ ਦਵਾਈ ਕੋਈ ਨਹੀਂ। ਵੇਦਨ ਦੇ ਅਰਥ ਹਨ ਪੀੜਾ। ਹੁਣ ਬੇਦਨ ਦੇ ਅਰਥ ਹਨ ਗਿਆਨ। ਇਕੋ ਹੀ ਸਮੇਂ ਦੋਵੇਂ ਅਰਥ। ਜਿੱਥੇ ਪੀੜਾ ਹੋਵੇਗੀ, ਧਿਆਨ ਉਥੇ ਜਾਏਗਾ। ਜਦੋਂ ਮਨੁੱਖ ਮਾੜਾ-ਮੋਟਾ ਰੋਗੀ ਹੋਵੇਗਾ ਤਾਂ ਰੋਗ ਨੂੰ ਬੜੇ ਖੁਲਾਸੇ ਨਾਲ ਬਿਆਨ ਕਰਦਾ ਹੈ। ਕਈ ਵਾਰੀ ਤਾਂ ਰੋਗੀ ਆਪਣੇ ਰੋਗ ਦੀ ਗੱਲ ਇੰਨੀ ਲਮਕਾਉਂਦੇ ਹਨ ਕਿ ਸੁਣਨ ਵਾਲਾ ਤੰਗ ਹੋ ਜਾਂਦਾ ਹੈ ਕਿ ਇਹ ਗੱਲ ਕਦੋਂ ਮੁਕਾਏਗਾ।

ਮਹਾਰਾਜ ਕਹਿੰਦੇ ਹਨ ਕਿ ਇਕ ਦੂਜੀ ਪੀੜਾ ਹੈ ਮਨ ਦੇ ਵਿਚ, ਉਸਨੂੰ ਸੋਗ ਕਹਿੰਦੇ ਹਨ। ਜੋ ਕੋਲ ਸੀ ਚਲਾ ਗਿਆ, ਉਸ ਦਾ ਸੋਗ ਹੈ। ਜੋ ਪ੍ਰਾਪਤ ਕਰਨਾ ਚਾਹੁੰਦਾ ਹੈ, ਸ਼ਾਇਦ ਨਾ ਮਿਲੇ ਤਾਂ ਚਿੰਤਾ। ਮਨ ਦੇ ਵਿਚ ਸੋਗ ਅਤੇ ਚਿੰਤਾ ਹੈ। ਜੋ ਬੁੱਢਾ ਹੈ ਉਸ ਦੀ ਜਵਾਨੀ ਚਲੀ ਗਈ ਹੈ। ਜੋ ਕਿਸੇ ਸਮੇਂ ਐਮ.ਪੀ., ਐਮ.ਐਲ.ਏ. ਸੀ, ਅੱਜ ਨਹੀਂ ਹੈ, ਉਹ ਰੁਤਬਾ ਤਾਂ ਚਲਾ ਗਿਆ। ਕਿਸੇ ਸਮੇਂ ਤਾਕਤ ਸੀ, ਅੱਜ ਨਹੀਂ ਹੈ। ਕਿਸੇ ਸਮੇਂ ਉਹ ਮਿੱਤਰ ਸੀ, ਪਰ ਅੱਜ ਨਹੀਂ ਹੈ। ਅੱਜ ਨਹੀਂ ਹੈ, ਉਸ ਦਾ ਸੋਗ ਹੈ। ਅੱਜ ਮੈਂ ਜੋ ਚਾਹੁੰਦਾ ਹਾਂ, ਪਤਾ ਨਹੀਂ ਨਾ ਮਿਲੇ ਤਾਂ ਚਿੰਤਾ ਹੈ। ਮਨ ਵਿਚ ਚਿੰਤਾ ਹੈ, ਸੋਗ ਹੈ। ਇਹ ਦੋ ਬੜੇ ਭਿਅੰਕਰ ਰੋਗ ਹਨ ਮਨ ਵਿਚ। ਤਨ

ਵਿਚ ਤਾਂ ਹਜ਼ਾਰਾਂ ਰੋਗ ਹਨ। ਇਸ ਲਈ ਜਦੋਂ ਕੋਈ ਰੋਗੀ ਹੋਵੇ ਤਾਂ ਅਸੀਂ ਪੁੱਛ ਲੈਂਦੇ ਹਾਂ ਕਿ ਤੈਨੂੰ ਕਿਹੜਾ ਰੋਗ ਹੈ। ਕਿਉਂਕਿ ਰੋਗ ਇਕ ਤਾਂ ਹੈ ਨਹੀਂ। ਬੰਦਾ ਤੰਦਰੁਸਤ ਹੋਵੇ ਤਾਂ ਸਾਨੂੰ ਕਹਿਣ ਦੀ ਲੋੜ ਨਹੀਂ ਪੈਂਦੀ ਕਿ ਤੈਨੂੰ ਕਿਹੜੀ ਤੰਦਰੁਸਤੀ ਹੈ। ਤੰਦਰੁਸਤੀ ਤਾਂ ਇਕ ਹੁੰਦੀ ਹੈ। ਰੋਗਾਂ ਦਾ ਨਾ ਹੋਣਾ ਤੰਦਰੁਸਤੀ ਹੁੰਦਾ ਹੈ। ਅੱਖਾਂ ਰੋਗੀ ਹੋਣਗੀਆਂ, ਨਹੀਂ ਤਾਂ ਕੰਨ ਰੋਗੀ ਹਨ, ਨਹੀਂ ਤਾਂ ਦੰਦ ਰੋਗੀ ਹੈ, ਪੇਟ ਰੋਗੀ ਹੈ, ਹਾਰਟ ਰੋਗੀ ਹੈ, ਬੁਖ਼ਾਰ ਹੈ। ਨਵੇਂ ਤੋਂ ਨਵੇਂ ਰੋਗੀ ਵੀ ਪੈਦਾ ਹੁੰਦੇ ਰਹਿੰਦੇ ਹਨ। ਰੋਗ ਹਜ਼ਾਰਾਂ ਹਨ ਅਤੇ ਪਹਿਚਾਣ ਲਈ ਮਨੁੱਖ ਨੇ ਰੋਗ ਨੂੰ ਨਾਮ ਵੀ ਦੇ ਦਿੱਤਾ ਹੈ। ਇਸ ਲਈ ਪੁੱਛਣਾ ਪੈਂਦਾ ਹੈ ਕਿ ਤੈਨੂੰ ਕਿਹੜਾ ਰੋਗ ਹੈ।

ਦੂਜਾ ਪਹਿਲੂ ਮੈਂ ਬਿਆਨ ਕਰਾਂ। ਜਿਹੜੇ ਤੰਦਰੁਸਤ ਦਿਖਾਈ ਦਿੰਦੇ ਹਨ, ਤੰਦਰੁਸਤ ਨਹੀਂ ਹਨ। ਕਿਉਂ ? ਅਜੇ ਰੋਗ ਪੀੜਾ ਨਹੀਂ ਬਣਿਆ, ਸੀਮਾ ਵਿਚ ਹੈ। ਰੋਗੀ ਸਾਰੇ ਹਨ। ਸਤਿਗੁਰੂ ਦੀ ਬਾਣੀ-

*ਜੋ ਜੋ ਦੀਸੈ ਸੋ ਸੋ ਰੋਗੀ॥*
*ਰੋਗ ਰਹਿਤ ਮੇਰਾ ਸਤਿਗੁਰੁ ਜੋਗੀ॥*

(ਅੰਗ ੧੧੪੦)

ਸਾਰੇ ਰੋਗੀ ਹਨ।

*ਚਿੰਤਤ ਹੀ ਦੀਸੈ ਸਭੁ ਕੋਇ॥*

(ਅੰਗ ੯੩੨)

ਸਾਰੇ ਚਿੰਤਾਤੁਰ ਹਨ, ਸਾਰਿਆਂ ਦੇ ਅੰਦਰ ਸੋਗ ਵੀ ਹੈ। ਸਾਰੇ ਸ਼ਰੀਰਕ ਤੌਰ 'ਤੇ ਰੋਗੀ ਹਨ। ਸਾਰੇ ਮਾਨਸਿਕ ਤੌਰ 'ਤੇ ਸੋਗੀ ਹਨ। ਇਹ ਦੋਵੇਂ ਤੱਲ ਮਨੁੱਖ ਦੇ ਰੋਗੀ ਹਨ। ਸੋਗ ਜੋ ਕੋਲ ਸੀ, ਚਲਾ ਗਿਆ ਹੈ। ਭੈਣ ਹੈ ਸੀ, ਅੱਜ ਨਹੀਂ ਹੈ। ਭਰਾ ਸੀ, ਅੱਜ ਨਹੀਂ ਹੈ। ਜਦੋਂ ਮਨੁੱਖ ਨੂੰ ਕਿਤੇ ਅਚਾਨਕ ਚੋਟ ਲੱਗ ਜਾਏ ਤਾਂ ਮੂੰਹੋਂ ਨਿਕਲ ਜਾਂਦਾ ਹੈ ਮਾਂ, ਉਈ ਮਾਂ। ਪਿਉ ਨਹੀਂ ਨਿਕਲਦਾ, ਮਾਂ ਹੀ ਨਿਕਲਦਾ ਹੈ। ਮਨੋਵਿਗਿਆਨਕ ਵੀ ਕਹਿੰਦੇ ਹਨ, ਸੰਤ ਵੀ ਕਹਿੰਦੇ ਹਨ ਕਿ ਜਦੋਂ ਕੋਈ ਬਹੁਤ ਵੱਡੀ ਖ਼ੁਸ਼ੀ ਮਿਲ ਜਾਏ ਤਾਂ ਉਦੋਂ ਵੀ ਮਾਂ ਹੀ ਯਾਦ ਆਉਂਦੀ ਹੈ। ਪਤੀ-ਪਤਨੀ ਬੱਚੇ ਬਾਅਦ ਵਿਚ ਆਣਗੇ। ਨਾਮ ਦਾ ਮਿਲ ਜਾਣਾ ਬਹੁਤ ਵੱਡਾ ਸੁੱਖ ਹੈ, ਖ਼ੁਸ਼ੀ ਹੈ। ਸਤਿਗੁਰੂ ਵੀ ਬਾਰ-ਬਾਰ ਕਹਿੰਦੇ ਹਨ-

*ਮਾਈ ਮੇਰੇ ਮਨ ਕੋ ਸੁਖੁ॥*

(ਅੰਗ ੨੧੭)

*ਮਾਈ ਮੈ ਧਨੁ ਪਾਇਓ ਹਰਿ ਨਾਮੁ॥*
*ਮਨ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ॥*

(ਅੰਗ ੧੧੮੬)

35 ਦੇ ਕਰੀਬ ਮੈਨੂੰ ਸ਼ਬਦ ਗੁਰੂ ਅਰਜਨ ਦੇਵ ਜੀ ਦੇ ਮਿਲੇ, ਮਾਂ ਨੂੰ ਯਾਦ ਕਰਦੇ ਹਨ। ਫਿਰ ਗੁਰੂ ਤੇਗ਼ ਬਹਾਦਰ ਸਾਹਿਬ ਜੀ ਮਾਂ ਨੂੰ ਯਾਦ ਕਰਦੇ ਹਨ। ਬਹੁਤ ਵੱਡੀ ਚੋਟ ਲੱਗ ਜਾਏ, ਬਹੁਤ ਵੱਡਾ ਦੁੱਖ ਮਿਲ ਜਾਏ ਤਾਂ ਮੂੰਹੋਂ ਨਿਕਲ ਜਾਂਦਾ ਹੈ ਮਾਂ। ਬਹੁਤ ਵੱਡੀ ਖ਼ੁਸ਼ੀ ਮਿਲ ਜਾਏ ਤਾਂ ਯਾਦ ਆਉਂਦੀ ਹੈ ਮਾਂ। ਪਿਤਾ ਦਾ ਸੰਬੰਧ ਦੋ ਚਾਰ ਮਿੰਟ ਦਾ ਹੈ, ਦੱਸ ਮਹੀਨੇ ਦਾ ਗਰਭ ਧਾਰਨ ਕਰਦੀ ਹੈ ਮਾਂ। ਬਾਅਦ ਵਿਚ ਵੀ ਸੰਭਾਲ ਕਰਦੀ ਹੈ ਮਾਂ ਆਪਣੇ ਹੀ ਸਰੀਰ ਦਾ ਖ਼ੂਨ ਪਿਲਾ ਕੇ। ਦੁੱਧ ਕੀ ਹੈ, ਖ਼ੂਨ ਤੋਂ ਹੀ ਬਣਦਾ ਹੈ, ਹੋਰ ਕੀ ਹੈ। ਆਪਣਾ ਖ਼ੂਨ ਪਿਲਾ ਕੇ ਉਸਨੂੰ ਵੱਡਾ ਕਰਦੀ ਹੈ।

ਬੱਚੇ ਵਿਚ 90% ਮਾਂ ਹੁੰਦੀ ਹੈ। ਉਸ ਦੇ ਸਰੀਰ ਵਿਚ ਮਾਨਸਿਕ ਮੰਡਲ ਵਿਚ ਮਾਂ ਹੀ ਹੁੰਦੀ ਹੈ। ਗਹਿਰੀ ਚੋਟ ਲੱਗ ਜਾਏ, ਮਾਂ ਹੀ ਯਾਦ ਆਉਂਦੀ ਹੈ। ਵੱਡੀ ਖ਼ੁਸ਼ੀ ਮਿਲ ਜਾਏ, ਮਾਂ ਹੀ ਯਾਦ ਆਉਂਦੀ ਹੈ। ਅਜਿਹਾ ਰੂਪ ਧੰਨ ਗੁਰੂ ਗ੍ਰੰਥ ਸਾਹਿਬ ਵਿਚ ਵੀ ਮਿਲਦਾ ਹੈ। ਦੁਨੀਆਂ ਦੀਆਂ ਸਾਰੀਆਂ ਭਾਸ਼ਾਵਾਂ ਵਿਚ ਮਾਂ ਲਈ ਜੋ ਅੱਖਰ ਹੈ, ਪਹਿਲਾਂ 'ਮ' ਹੀ ਆਉਂਦਾ ਹੈ। ਦੁਨੀਆਂ ਦੇ ਕਿਸੇ ਵੀ ਕੋਨੇ ਵਿਚ ਮਨੁੱਖ ਹੈ, ਕਿਸੇ ਵੀ ਭਾਸ਼ਾ ਨੂੰ ਬੋਲਦਾ ਹੈ ਦੁੱਖ ਵਿਚ ਮਾਂ ਨਿਕਲਦੀ ਹੈ, ਖ਼ੁਸ਼ੀ ਵਿਚ ਮਾਂ ਯਾਦ ਆਉਂਦੀ ਹੈ।

ਮੈਂ ਇਕ ਦਿਨ ਮੁਹੰਮਦ ਸਾਹਿਬ ਦੀਆਂ ਉਚਾਰਨ ਕੀਤੀਆਂ ਆਇਤਾਂ ਦੇ ਟੀਕੇ ਦਾ ਤਰਜਮਾ ਪੜ੍ਹ ਰਿਹਾ ਸੀ, ਜੋ ਦੇਵਬੰਧ ਇਸਲਾਮ ਦਾ ਬਹੁਤ ਵੱਡਾ ਮਦਰਸਾ ਸਹਾਰਨਪੁਰ ਦੇ ਕੋਲ, ਉਥੋਂ ਦੀ ਛੱਪੀ ਹੋਈ ਸੀ। ਮੁਹੰਮਦ ਸਾਹਿਬ ਸਮਝਾਉਂਦੇ ਹੋਏ ਆਪਣੀ ਉੱਮਤ ਨੂੰ ਕਹਿੰਦੇ ਹਨ ਕਿ ਜ਼ਮੀਨ ਦੇ ਉੱਤੇ ਜੱਨਤ ਮਾਂ ਦੇ ਕਦਮਾਂ ਵਿਚ ਹੈ, ਆਸਮਾਨ ਦੇ ਉੱਤੇ ਜੱਨਤ ਪ੍ਰਮਾਤਮਾ ਦੇ ਕਦਮਾਂ ਵਿਚ ਹੈ। ਜਿਵੇਂ ਬਾਹਰ ਹਨੇਰਾ ਹੈ। ਹਨੇਰੇ ਵਿਚ ਤਾਂ ਤਨ ਭਟਕਦਾ ਹੈ। ਕਿਤੇ ਠੋਕਰ ਖਾਏਗਾ ਤਾਂ ਚੋਟ ਲੱਗ ਜਾਏਗੀ। ਬਾਹਰ ਜਿਹੜਾ ਇਹ ਹਨੇਰਾ ਹੈ, ਪ੍ਰਕਿਰਤੀ ਆਪੇ ਦੂਰ ਕਰਦੀ ਹੈ। ਸੂਰਜ ਉਦੇ ਹੋ ਜਾਂਦਾ ਹੈ, ਚਾਨਣਾ ਹੋ ਜਾਂਦਾ ਹੈ। ਜੀਵਨ ਦੀ ਰਾਤ ਵਿਚ ਤਾਂ ਕਦੇ ਸੂਰਜ ਚੜ੍ਹਿਆ ਨਹੀਂ, ਹਨੇਰਾ ਹੀ ਹਨੇਰਾ ਹੈ।

*ਮਨ ਰੇ ਸੰਸਾਰੁ ਅੰਧ ਗਹੇਰਾ॥*

(ਅੰਗ ੬੫੪)

ਸੰਸਾਰ ਤਾਂ ਹਨੇਰੇ ਵਿਚ ਹੈ। ਜੇਕਰ ਬਾਹਰ ਦੇ ਹਨੇਰੇ ਦਾ ਜ਼ਿਕਰ ਹੁੰਦਾ ਤਾਂ ਕਹਿ ਸਕਦੇ ਸੀ ਕਿ ਹੁਣ ਤਾਂ ਚਾਨਣਾ ਹੈ, ਕਾਹਦਾ ਹਨੇਰਾ ਹੈ। ਪ੍ਰਕਿਰਤੀ ਰੋਜ਼ ਰਾਤ ਨੂੰ ਦਿਨ ਦੇ ਵਿਚ ਬਦਲਦੀ ਹੈ ਅਤੇ ਦਿਨ ਨੂੰ ਰਾਤ ਵਿਚ। ਇਸ ਲਈ ਰਾਤ ਆ ਗਈ ਹੈ ਤਾਂ ਫਿਰ ਉਮੀਦ ਬਣੀ ਹੋਈ ਹੈ ਕਿ ਦਿਨ ਹੋਵੇਗਾ। ਕਿਤੇ ਹਨੇਰੇ ਵਿਚ ਜੀਵਨ ਦੀ ਲੋੜ ਪੈਂਦੀ ਹੈ। ਰਾਤ ਨੂੰ ਕੋਈ ਨਹੀਂ ਅਸੀਂ ਬੱਤੀ ਜਗਾਵਾਂਗੇ ਅਤੇ ਘਰ ਵਿਚੋਂ ਹਨੇਰਾ ਕੱਢਾਂਗੇ। ਹਨੇਰੇ ਵਿਚ ਕੰਮ ਨਹੀਂ ਹੋ ਸਕਦਾ। ਹਨੇਰੇ ਵਿਚ ਚੱਲ ਫਿਰ ਨਹੀਂ ਸਕਦੇ, ਹਨੇਰੇ ਵਿਚ ਪੜ੍ਹ ਨਹੀਂ ਸਕਦੇ, ਹਨੇਰੇ ਵਿਚ ਕੁਝ ਵੀ ਕਰ ਨਹੀਂ ਸਕਦੇ। ਬੱਤੀ ਜਗਾਵਾਂਗੇ, ਚਾਨਣਾ ਕਰਾਂਗੇ।

ਬਾਹਰ ਦੇ ਹਨੇਰੇ ਕਰਕੇ ਮਨੁੱਖ ਇੰਨਾ ਦੁੱਖੀ ਨਹੀਂ ਹੈ। ਦੁੱਖ ਨਿਕਲਦੇ ਹਨ ਅੰਦਰ ਦੇ ਅੰਧਕਾਰ ਤੋਂ। ਉਸ ਅੰਦਰ ਦੇ ਅੰਧਕਾਰ ਨੂੰ ਕਹਿੰਦੇ ਹਨ ਅਗਿਆਨ। ਦੁੱਖ ਹੈ ਤਾਂ ਫਿਰ ਉਸ ਦਾ ਕਾਰਨ ਵੀ ਹੈ। ਕੀ ? ਅਗਿਆਨ। ਫਿਰ ਕੀ ਕਰੀਏ ? ਦੀਵਾ ਚਾਹੀਦਾ ਹੈ।

*ਅੰਧਿਆਰੇ ਦੀਪਕੁ ਚਹੀਐ॥*
*ਇਕ ਬਸਤੁ ਅਗੋਚਰ ਲਹੀਐ॥*

(ਅੰਗ ੬੫੫)

ਦੀਵੇ ਨਾਲ ਕੀ ਹੋਵੇਗਾ ?

*ਦੀਵਾ ਬਲੈ ਅੰਧੇਰਾ ਜਾਇ॥*
*ਬੇਦ ਪਾਠ ਮਤਿ ਪਾਪਾ ਖਾਇ॥*

(ਅੰਗ ੭੯੧)

ਇੱਧਰ ਦੀਵਾ ਬਾਲਿਆ ਹਨੇਰਾ ਚਲਾ ਗਿਆ, ਇੱਧਰ ਨਾਮ ਦਾ ਦੀਪਕ ਜਲਾਇਆ ਪਾਪ ਚਲੇ ਗਏ। ਇੱਧਰ ਧਰਮ ਗ੍ਰੰਥਾਂ ਦਾ ਪਾਠ ਕੀਤਾ, ਉਸ ਦੀ ਬਾਣੀ ਨੇ ਪਾਪਾਂ ਦਾ ਹਨੇਰਾ ਦੂਰ ਕਰ ਦਿੱਤਾ।

ਮਨੁੱਖ ਨੇ ਸਭ ਤੋਂ ਵੱਡਾ ਤਿਉਹਾਰ ਮੰਨ ਲਿਆ ਦੀਵਾਲੀ ਪਰ ਬਾਹਰ ਹੀ ਦੀਵੇ ਜਗਾਏ ਹਨ, ਅੰਦਰ ਦੀਪਕ ਨਹੀਂ ਜਗਾਇਆ। ਘਰ ਵਿਚ ਖ਼ੁਸ਼ੀ ਹੋਵੇ, ਮਨੁੱਖ ਚਾਨਣ ਨਾਲ ਪ੍ਰਗਟ ਕਰਦਾ ਹੈ। ਮੋਮ ਬੱਤੀਆਂ ਜਗਾਉਂਦਾ ਹੈ। ਘਰ ਵਿਚ ਸ਼ਾਦੀ ਹੈ। ਕੋਈ ਖ਼ੁਸ਼ੀ ਦਾ ਸਮਾਗਮ ਹੈ, ਫਿਰ ਘਰ ਵਿਚ ਬੇਸ਼ੁਮਾਰ ਬੱਤੀਆਂ ਜਗਾਉਂਦਾ ਹੈ। ਸਜਾਵਟ ਚਾਨਣ ਨਾਲ ਹੁੰਦੀ ਹੈ, ਹਨੇਰੇ ਨਾਲ ਨਹੀਂ ਹੁੰਦੀ। ਜੀਵਨ ਮਹਾਨ ਬਣਦਾ ਹੈ ਗਿਆਨ ਨਾਲ, ਅਗਿਆਨ ਨਾਲ ਨਹੀਂ। ਹਨੇਰੇ ਵਿਚ ਘਰ ਦੀ ਸਜਾਵਟ ਕੀ ਹੋਵੇਗੀ ? ਹਨੇਰੇ ਵਿਚ ਤਾਂ ਘਰ ਦਿਖਾਈ ਨਹੀਂ ਦਿੰਦਾ। ਅਗਿਆਨਤਾ ਵਿਚ ਤਾਂ ਮਨੁੱਖ ਦਿਖਾਈ ਨਹੀਂ ਦਿੰਦਾ। ਇਹ ਇਨਸਾਨ ਹੈ, ਅਜਿਹਾ ਦਿਖਾਈ ਨਹੀਂ ਦਿੰਦਾ। ਹਨੇਰੇ ਵਿਚ ਤਾਂ ਮਨੁੱਖ ਹੈਵਾਨ ਹੁੰਦਾ ਹੈ, ਇਨਸਾਨ ਨਹੀਂ। ਹਨੇਰੇ ਵਿਚ ਤਾਂ ਮਨੁੱਖ ਪਸ਼ੂ ਹੁੰਦਾ ਹੈ, ਕਿਉਂਕਿ ਪਸ਼ੂ ਸਾਰੇ ਹਨੇਰੇ ਵਿਚ ਹਨ। ਹਨੇਰੇ ਵਿਚ ਕੁਝ ਨਹੀਂ ਦਿਖਾਈ ਦਿੰਦਾ ਤਾਂ ਪਸ਼ੂ ਨੂੰ ਮਾਂ ਵੀ ਦਿਖਾਈ ਨਹੀਂ ਦਿੰਦੀ, ਪਿਉ ਵੀ ਦਿਖਾਈ ਨਹੀਂ ਦਿੰਦਾ, ਦਾਦਾ ਵੀ ਦਿਖਾਈ ਨਹੀਂ ਦਿੰਦਾ, ਭੈਣ ਵੀ ਦਿਖਾਈ ਨਹੀਂ ਦਿੰਦੀ, ਮਾਮੇ-ਮਾਸੀਆਂ ਵੀ ਦਿਖਾਈ ਨਹੀਂ ਦਿੰਦੀਆਂ।

ਮਾਨਸਿਕ ਹਨੇਰੇ ਵਿਚ ਮਨੁੱਖ ਵੀ ਪਸ਼ੂ ਦੀ ਤਰ੍ਹਾਂ ਜੀਉਂਦਾ ਹੈ। ਭਰਾ ਨਾਲ ਮੁਕੱਦਮੇਬਾਜ਼ੀ ਹੈ ਥੋੜ੍ਹੀ ਜਿਹੀ ਗੱਲ 'ਤੇ ਤਾਂ ਭਰਾ ਭਰਾ ਨਹੀਂ ਦਿਖਾਈ ਦਿੰਦਾ। ਨਾ ਦਿਖਾਈ ਦੇਣ ਦਾ ਕਾਰਨ ਹਨੇਰਾ ਹੈ। ਬਾਹਰ ਕੁਝ ਦਿਖਾਈ ਨਾ ਦੇਵੇ, ਬਾਹਰ ਹਨੇਰਾ ਹੈ। ਅੰਦਰ ਮਨ ਨੂੰ ਪ੍ਰਮਾਤਮਾ ਅਤੇ ਮਨੁੱਖਤਾ ਨਾ ਦਿਖਾਈ ਦੇਵੇ ਤਾਂ ਅਗਿਆਨਤਾ ਦਾ ਅੰਦਰ ਹਨੇਰਾ ਹੈ। ਸਾਲ

ਦੇ ਸਾਲ ਦੀਵਾਲੀ ਆਉਂਦੀ ਹੈ ਅਤੇ ਤਕਰੀਬਨ-ਤਕਰੀਬਨ ਅਮਾਵਸ ਨੂੰ ਆਉਂਦੀ ਹੈ। ਇਕ ਪ੍ਰਤੀਕ ਚੁਣਿਆ ਗਿਆ ਹੈ ਕਿ ਮਨੁੱਖ ਦੀ ਜ਼ਿੰਦਗੀ ਮੱਸਿਆ ਦੀ ਤਰ੍ਹਾਂ ਹੈ। ਰਾਤ ਵੀ ਹੈ, ਪਰ ਹਨੇਰੀ ਰਾਤ। ਪੂਰਨਮਾਸ਼ੀ ਦੀ ਰਾਤ ਨੂੰ ਦੀਵਾਲੀ ਨਹੀਂ ਆਉਂਦੀ। ਉਸ ਦਿਨ ਤਾਂ ਰੱਬ ਨੇ ਦੀਵਾਲੀ ਕੀਤੀ ਹੁੰਦੀ ਹੈ। ਉਸਨੇ ਇਕ ਵੱਡਾ ਦੀਵਾ ਜਗਾ ਦਿੱਤਾ ਹੈ ਰਾਤ ਨੂੰ। ਮੱਸਿਆ ਵਿਚ ਕਿਉਂ ਦੀਵਾਲੀ ਆਉਂਦੀ ਹੈ ? ਇਕ ਪ੍ਰਤੀਕ ਚੁਣਿਆ ਗਿਆ ਹੈ, ਐ ਮਨੁੱਖ ! ਤੂੰ ਮੱਸਿਆ ਦੀ ਰਾਤ ਦੀ ਤਰ੍ਹਾਂ ਹੈਂ। ਮੱਸਿਆ ਦੀ ਰਾਤ ਅੱਠ ਘੰਟੇ, ਬਾਰ੍ਹਾਂ ਘੰਟੇ ਦੀ ਹੋਵੇਗੀ ਹੋਰ ਕਿੰਨੀ ਕੁ ਹੋਵੇਗੀ। ਕਦੀ ਦਿਨ ਵੱਡੇ ਹੁੰਦੇ ਹਨ, ਕਦੀ ਰਾਤਾਂ ਵੱਡੀਆਂ ਹੁੰਦੀਆਂ ਹਨ।

ਜ਼ਿੰਦਗੀ ਵਿਚ ਜਿਹੜੀ ਮੱਸਿਆ ਦੀ ਰਾਤ ਹੈ, ਕਈ ਵਾਰੀ ਜਨਮ ਤੋਂ ਲੈ ਕੇ ਮਰਨ ਤੱਕ ਚੱਲਦੀ ਹੈ, ਕਦੀ ਦੀਵਾ ਜੱਗਦਾ ਹੀ ਨਹੀਂ। ਬੜਾ ਲੰਮਾ ਹਨੇਰਾ ਹੈ। ਹਨੇਰੇ ਵਿਚ ਰਸਤਾ ਦਿਖਾਈ ਨਹੀਂ ਦਿੰਦਾ ਤਾਂ ਚੱਲਾਂਗੇ ਕੀ। ਹਨੇਰੇ ਤੋਂ ਵੱਡਾ ਕੋਈ ਪਰਦਾ ਨਹੀਂ ਹੈ। ਹਨੇਰੇ ਵਿਚ ਪਹਾੜ, ਦਰਿਆ, ਸਮੁੰਦਰ, ਜੰਗਲ, ਦਰੱਖ਼ਤ, ਸ਼ਹਿਰ ਦਿਖਾਈ ਨਹੀਂ ਦਿੰਦੇ। ਘਰ ਵਿਚ ਦੱਸ ਬੰਦੇ ਬੈਠੇ ਹੋਣ, ਇਕ ਵੀ ਦਿਖਾਈ ਨਹੀਂ ਦਿੰਦਾ। ਕਈ ਵਾਰੀ ਹਨੇਰੇ ਵਿਚ ਆਪਣਾ ਹੱਥ ਵੀ ਦਿਖਾਈ ਨਹੀਂ ਦਿੰਦਾ। ਬਾਹਰ ਦਾ ਇਹ ਹਨੇਰਾ ਲੰਮਾ ਨਹੀਂ ਹੈ। ਆਇਆ ਤਾਂ ਗਿਆ। ਜੇ ਹਨੇਰੀ ਰਾਤ ਆ ਗਈ ਤਾਂ ਕੋਈ ਨਹੀਂ, ਅਸੀਂ ਦੀਵਾ ਬਾਲਾਂਗੇ, ਬੱਤੀ ਜਗਾਵਾਂਗੇ। ਮਾਨਸਿਕ ਤੱਲ 'ਤੇ ਤਾਂ ਕਈ ਜਨਮਾਂ ਤੋਂ ਹਨੇਰਾ ਹੈ। ਇਸ ਜੀਵਨ ਨੂੰ ਗੁਰਬਾਣੀ ਰਾਤ ਨਾਲ ਤਸ਼ਬੀਹ ਦਿੰਦੀ ਹੈ—

*ਸਗਲੀ ਰੈਣਿ ਗੁਦਰੀ ਅੰਧਿਆਰੀ ਸੇਵਿ ਸਤਿਗੁਰੁ ਚਾਨਣੁ ਹੋਇ॥*

(ਅੰਗ ੭੮)

ਜ਼ਿੰਦਗੀ ਦੀ ਸਾਰੀ ਰਾਤ ਹਨੇਰੇ ਵਿਚ ਹੀ ਲੰਘ ਗਈ ਹੈ। ਹਨੇਰੇ ਵਿਚ ਠੋਕਰਾਂ ਹਨ, ਦੁੱਖ ਹੈ ਤਾਂ ਦੁੱਖ ਦਾ ਕਾਰਨ ਵੀ ਹੈ ਅਗਿਆਨ। ਨਿਵਿਰਤੀ ਦਾ ਸਾਧਨ ਵੀ ਹੈ ਗੁਰੂ ਦੀ ਬਾਣੀ। ਫਿਰ ਕਹਿਣਾ ਪਏਗਾ ਸੁੱਖ ਹੈ। ਜਿੱਥੇ ਸਤਿਗੁਰੂ ਕਹਿੰਦੇ ਹਨ-

*ਨਾਨਕ ਦੁਖੀਆ ਸਭੁ ਸੰਸਾਰੁ॥*

(ਅੰਗ ੯੫੪)

ਸਾਰੇ ਦੁੱਖੀ ਹਨ, ਸਾਰੇ ਰੋਗੀ ਹਨ, ਫਿਰ ਉਹੀ ਜੋਤ ਪੰਜਵੇਂ ਘਰ ਵਿਚ ਕਹਿੰਦੀ ਹੈ-

*ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ॥*

ਸਭ ਸੁੱਖ ਹੀ ਸੁੱਖ ਹੈ। ਕੋਈ ਹਾਰ ਨਹੀਂ ਹੈ, ਜਿੱਤ ਹੀ ਜਿੱਤ ਹੈ। ਮਹਾਰਾਜ ਕਹਿ ਰਹੇ ਹਨ-

*ਬੁਰਾ ਨਹੀ ਸਭ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ॥*

(ਅੰਗ ੧੩੦੨)

ਸਾਡੇ ਨਾਲ ਕੁਝ ਬੁਰਾ ਨਹੀਂ ਹੋ ਰਿਹਾ, ਜੋ ਕੁਝ ਹੋ ਰਿਹਾ ਹੈ, ਸਭ ਠੀਕ ਹੈ, ਬੜੀ ਵੱਡੀ ਗੱਲ ਹੈ। ਉਸ ਇਕ ਦੀ ਨੀਅਤ ਕੰਮ ਪਈ ਕਰਦੀ ਹੈ। ਉਸ ਇਕ ਦਾ ਫ਼ੈਸਲਾ ਚੱਲਦਾ ਪਿਆ ਹੈ। ਉਸ ਇਕ ਦੀ ਸਮਝ ਚੱਲਦੀ ਪਈ ਹੈ। ਦੁੱਖ ਹੈ ਅਤੇ ਸਾਰੇ ਦੁੱਖੀ ਹਨ। ਰੋਗ ਹੈ ਅਤੇ ਸਾਰੇ ਰੋਗੀ ਹਨ। ਸੋਗ ਹੈ ਅਤੇ ਸਾਰੇ ਚਿੰਤਾਤੁਰ ਹਨ।

ਦੁੱਖ ਹੈ, ਇਸਦਾ ਕਾਰਨ ਹੈ ਅਗਿਆਨ। ਨਵਿਰਤੀ ਦਾ ਸਾਧਨ ਵੀ ਹੈ ਗਿਆਨ। ਗਿਆਨ ਨਾਲ ਅਗਿਆਨ ਜਾਏਗਾ। ਰਾਤ ਨੂੰ ਦਿਨ ਵਿਚ ਤਬਦੀਲ ਪ੍ਰਕਿਰਤੀ ਕਰਦੀ ਹੈ। ਇਸ ਚਾਨਣ ਲਈ ਸਾਨੂੰ ਕੋਈ ਉੱਦਮ ਨਹੀਂ ਕਰਨਾ ਪੈਂਦਾ। ਗਿਆਨ ਦਾ ਦੀਪਕ ਬਾਲਣ ਲਈ ਕੁਝ ਕਰਨਾ ਪਵੇਗਾ, ਆਪਣੇ ਆਪ ਨਹੀਂ ਹੋਵੇਗਾ। ਤਨ ਰੋਗੀ ਵੀ ਹੈ, ਮਨ ਸੋਗੀ ਵੀ ਹੈ। ਦੀਵਾ ਬੱਲ ਜਾਏ-

*ਰੋਗ ਸੋਗ ਦੂਖ ਜਰਾ ਮਰਾ ਹਰਿ ਜਨਹਿ ਨਹੀ ਨਿਕਟਾਨੀ॥*

(ਅੰਗ ੭੧੧)

ਇਹ ਨਹੀਂ ਹੁੰਦਾ। ਹਾਂ, ਅਜਿਹਾ ਹੋ ਸਕਦਾ ਹੈ। ਜਦੋਂ ਲੂ ਚੱਲ ਰਹੀ ਹੈ, ਸਾਰਿਆਂ ਨੂੰ ਲੱਗਦੀ ਹੈ ਤਾਂ ਸੰਤ ਨੂੰ ਵੀ ਲੱਗੇਗੀ। ਕੋਈ ਬਾਹਰ ਅਜਿਹੀ ਬੀਮਾਰੀ ਫੈਲੀ ਹੈ, ਹੋ ਸਕਦਾ ਹੈ ਉਸ ਦੀ ਲਪੇਟ ਵਿਚ ਤਨ ਆ ਜਾਏ ਤੇ ਜਲਦੀ ਠੀਕ ਹੋ ਜਾਏ। ਉਹ ਪ੍ਰਾਕਿਰਤਕ ਹੈ। ਉਸ ਰੋਗ ਨੂੰ, ਉਸ ਸੋਗ ਨੂੰ ਮਨੁੱਖ ਨੇ ਖ਼ੁਦ ਜਨਮ ਨਹੀਂ ਦਿੱਤਾ, ਬਾਕੀ ਰੋਗ-ਸੋਗ ਮਨੁੱਖ ਨੇ ਖ਼ੁਦ ਪੈਦਾ ਕੀਤੇ ਹੋਏ ਹਨ। ਮਨੁੱਖ ਦੀ ਤਾਂ ਪੂਰੀ ਕੋਸ਼ਿਸ਼ ਹੈ ਕਿ ਰੱਬ ਨੂੰ ਵੀ ਘਰੋਂ ਕੱਢੋ। ਇਹ ਨਹੀਂ ਹੋਣਾ ਚਾਹੀਦਾ। ਇਕ ਕਮਜ਼ੋਰ ਮਨੁੱਖ ਸੱਤਾ ਕਰਕੇ ਵੀ ਕਮਜ਼ੋਰ ਹੈ, ਸਰੀਰ ਕਰਕੇ ਵੀ ਕਮਜ਼ੋਰ ਹੈ, ਧਨ ਕਰਕੇ ਵੀ ਕਮਜ਼ੋਰ ਹੈ, ਬੁੱਧ ਕਰਕੇ ਵੀ ਕਮਜ਼ੋਰ ਹੈ। ਜਿਹੜਾ ਚਾਰੇ ਪਾਸਿਉਂ ਘਿਰਿਆ ਹੋਇਆ ਹੈ, ਪ੍ਰਮਾਤਮਾ ਨੂੰ ਆਵਾਜ਼ ਮਾਰਦਾ ਹੈ, ਹੇ ਪ੍ਰਭੂ ! ਤੂੰ ਸਹਾਇਕ ਹੋ, ਮੈਂ ਤਾਂ ਹਰ ਪੱਖੋਂ ਕਮਜ਼ੋਰ ਹਾਂ। ਪ੍ਰਮਾਤਮਾ ਦਇਆਲੂ ਹੈ, ਪ੍ਰਮਾਤਮਾ ਨਿਰਭੈ ਹੈ, ਪ੍ਰਮਾਤਮਾ ਨਿਰਵੈਰ ਹੈ, ਪ੍ਰਮਾਤਮਾ ਸਮਦ੍ਰਿਸ਼ਟ ਹੈ, ਪ੍ਰਮਾਤਮਾ ਪ੍ਰੇਮ ਦਾ ਸਾਗਰ ਹੈ ਅਤੇ ਇਹ ਪੁਕਾਰਦਾ ਹੈ।

ਇਕ ਤਾਕਤਵਰ, ਇਕ ਸ਼ਕਤੀਸ਼ਾਲੀ ਦਰਵਾਜ਼ੇ ਬੰਦ ਕਰ ਦਿੰਦਾ ਹੈ ਤੇ ਕਹਿੰਦਾ ਹੈ- ਹੇ ਪ੍ਰਮਾਤਮਾ ! ਭੁੱਲ ਕੇ ਵੀ ਮੇਰੇ ਬੂਹੇ 'ਤੇ ਨਾ ਆਈਂ। ਮੈਂ ਢਾਈ ਕਰੋੜ ਬੰਦਿਆਂ ਦਾ ਕਤਲ ਕਰਨਾ ਹੈ। ਜੇ ਤੂੰ ਆ ਜਾਵੇਂਗਾ ਤਾਂ ਮੈਂ ਕਿਵੇਂ ਕਰਾਂਗਾ। ਖ਼ੁਦਾ ਲਈ ਦਰਵਾਜ਼ੇ ਬੰਦ ਕਰਕੇ ਇਹ ਕਰ ਸਕਦਾ ਹੈ। ਜੇ ਖ਼ੁਦਾ ਲਈ ਬੂਹੇ ਬੰਦ ਕੀਤੇ ਜਾ ਸਕਦੇ ਹਨ, ਜੇ ਸੂਰਜ ਦੀ ਰੌਸ਼ਨੀ ਲਈ ਬੂਹੇ ਬੰਦ ਕੀਤੇ ਜਾ ਸਕਦੇ ਹਨ ਤਾਂ ਗੁਸਤਾਖ਼ੀ ਮਾਫ਼ ! ਪ੍ਰਮਾਤਮਾ ਦੇ ਪ੍ਰਕਾਸ਼ ਲਈ ਵੀ ਹਿਰਦੇ ਦੇ ਦਰਵਾਜ਼ੇ ਬੰਦ ਕੀਤੇ ਜਾ ਸਕਦੇ ਹਨ। ਇੰਨਾ ਵੱਡਾ ਸੂਰਜ, ਹਜ਼ਾਰ ਗੁਣਾ ਸਰੀਰ ਨਾਲੋਂ ਵੱਡਾ, ਸਾਰੇ ਬ੍ਰਹਿਮੰਡ ਨੂੰ ਚਾਨਣ ਦੇਣ ਵਾਲਾ ਤੇ ਮੈਂ ਦਾਅਵਾ ਕਰਦਾ ਹਾਂ ਕਿ ਐ ਸੂਰਜ ! ਤੂੰ ਭਾਵੇਂ ਕੁਝ ਵੀ ਕਰ, ਮੈਂ ਤੈਨੂੰ ਆਪਣੇ ਘਰ ਨਹੀਂ ਵੜਨ ਦੇਣਾ। ਦਰਵਾਜ਼ੇ ਬੰਦ, ਬਾਰੀਆਂ

ਬੰਦ, ਰੌਸ਼ਨਦਾਨ ਬੰਦ। ਪਰ ਉਹ ਬਹੁਤ ਦਇਆਲੂ ਹੈ। ਮਨਾਉਂਦਾ ਇਵੇਂ ਹੈ ਜਿਵੇਂ ਰੁੱਸੇ ਹੋਏ ਬੱਚੇ ਨੂੰ ਮਾਂ ਤਰਲੇ ਲੈ ਕੇ ਮਨਾਉਂਦੀ ਹੈ। ਰੁੱਸਦਾ ਵੀ ਉਹੀ ਹੈ, ਜਿਸਨੂੰ ਮਨਾਉਣ ਵਾਲਾ ਕੋਈ ਹੋਵੇ। ਕਦੀ ਯਤੀਮ ਬੱਚੇ ਵੀ ਰੁੱਸਦੇ ਹਨ, ਕੋਈ ਮਨਾਉਣ ਵਾਲਾ ਨਹੀਂ।

ਮਨੁੱਖ ਰੁੱਸਦਾ ਹੈ, ਦਰਵਾਜ਼ੇ ਬੰਦ ਕੀਤੇ ਹੋਏ ਹਨ। ਹਰ ਇਕ ਦੇ ਹਿਰਦੇ ਦੇ ਦੁਆਰ 'ਤੇ ਪ੍ਰਮਾਤਮਾ ਖੜਾ ਹੈ, ਕੋਈ ਦੂਰ ਨਹੀਂ। ਹਰ ਇਕ ਦੇ ਦਰਵਾਜ਼ੇ 'ਤੇ ਕਿਰਨਾਂ ਦਸਤਕ ਦੇ ਰਹੀਆਂ ਹਨ, ਕੋਈ ਸੂਰਜ ਦੂਰ ਨਹੀਂ। ਦਰਵਾਜ਼ਾ ਬੰਦ ਹੈ, ਪਰ ਇੰਨੀ ਤਾਂ ਖ਼ੁਸ਼ਕਿਸਮਤੀ ਹੈ ਕਿ ਸੂਰਜ ਦੀਆਂ ਕਿਰਨਾਂ ਲਈ ਮਨੁੱਖ ਦਰਵਾਜ਼ੇ ਖੋਲ੍ਹ ਲੈਂਦਾ ਹੈ ਪਰ ਪ੍ਰਮਾਤਮਾ ਦੇ ਗੁਣਾਂ ਰੂਪੀ ਕਿਰਨਾਂ ਲਈ ਮਨੁੱਖ ਹਿਰਦੇ ਦੇ ਦੁਆਰ ਨਹੀਂ ਖੋਲ੍ਹਦਾ। ਜਿਵੇਂ ਸੂਰਜ ਕਿਰਨਾਂ ਦੇ ਰਾਹੀਂ ਚਾਨਣਾ ਵੰਡਦਾ ਹੈ, ਪ੍ਰਮਾਤਮਾ ਗੁਣਾਂ ਦੇ ਰਾਹੀਂ ਹਿਰਦੇ ਵਿਚ ਪ੍ਰਕਾਸ਼ ਕਰਦਾ ਹੈ। ਜਿਸਨੂੰ ਅਸੀਂ ਭਗਤ ਕਹਿੰਦੇ ਹਾਂ, ਸੰਤ ਕਹਿੰਦੇ ਹਾਂ, ਉਹ ਤਾਂ ਸਾਰੇ ਦਰਵਾਜ਼ੇ ਖੋਲ੍ਹਦਾ ਹੈ, ਸਾਰੇ ਰੌਸ਼ਨਦਾਨ ਖੋਲ੍ਹ ਦਿੰਦਾ ਹੈ, ਹੇ ਪ੍ਰਭੂ ! ਤੇਰਾ ਸੁਆਗਤ ਹੈ, ਤੂੰ ਹਰ ਪਾਸੇ ਤੋਂ ਆ। ਪ੍ਰਮਾਤਮਾ ਗੁਣਾਂ ਦਾ ਸਾਗਰ ਹੈ। ਫਿਰ ਸੰਤ ਵੀ ਗੁਣਾਂ ਦਾ ਸਾਗਰ ਬਣ ਜਾਂਦਾ ਹੈ। ਉਸ ਇਕ ਨੂੰ ਚੇਤੇ ਕਰੋ। ਚੇਤੇ ਕਰਦਿਆਂ ਜਿਸਨੂੰ ਚੇਤੇ ਕਰਦੇ ਹਾਂ, ਉਹ ਪ੍ਰਵੇਸ਼ ਕਰ ਜਾਏਗਾ। ਉਹ ਤਾਂ ਮਹਾਂ-ਸੂਰਜ ਹੈ। ਕਹਿੰਦੇ ਹਨ, ਜਿੰਨੀ ਚੇਤਾ-ਸ਼ਕਤੀ ਦੂਰ ਜਾ ਸਕਦੀ ਹੈ, ਉੱਨੀ ਹੋਰ ਕੋਈ ਚੀਜ਼ ਦੂਰ ਨਹੀਂ ਜਾ ਸਕਦੀ।

SIKHBOOKCLUB.COM

ਅੱਜ ਕੱਲ ਅਕਤੂਬਰ-ਨਵੰਬਰ ਵਿਚ ਕੂੰਜਾਂ ਅਤੇ ਕੁਝ ਮੁਰਗ਼ਾਬੀਆਂ ਸਾਇਬੇਰੀਆ ਦੇ ਬਰਫ਼ਾਨੀ ਇਲਾਕੇ ਨੂੰ, ਹਿਮਾਲੀਆ ਦੇ ਭਿਅੰਕਰ ਬਰਫ਼ਾਨੀ ਇਲਾਕੇ ਨੂੰ ਛੱਡ ਕੇ ਉਹਨਾਂ ਇਲਾਕਿਆਂ ਵਿਚ ਆ ਜਾਂਦੀਆਂ ਹਨ ਜਿੱਥੇ ਝੀਲਾਂ ਹਨ, ਸਰੋਵਰ ਹਨ। ਫਿਰ ਵੀ ਹਜ਼ਾਰਾਂ ਮੀਲ ਦਾ ਪੰਧ ਤਹਿ ਕਰਕੇ ਇੰਡੀਆ ਵਿਚ ਭਰਤਪੁਰ ਦੀਆਂ, ਉਦੇਪੁਰ ਦੀਆਂ ਝੀਲਾਂ, ਦਰਿਆਵਾਂ ਦੇ ਕਿਨਾਰੇ ਆ ਜਾਂਦੀਆਂ ਹਨ। ਮਹਾਰਾਜ ਉਹਨਾਂ ਦਾ ਜ਼ਿਕਰ ਕਰਦੇ ਹਨ-

*ਊਡੇ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ॥*

ਇਹ ਰੁੱਤ ਦੇ ਮੁਤਾਬਿਕ ਬੱਚੇ ਦਿੰਦੀਆਂ ਹਨ। ਇਹਨਾਂ ਦੇ ਬੱਚੇ ਸਤੰਬਰ-ਅਕਤੂਬਰ ਵਿਚ ਹੁੰਦੇ ਹਨ। ਨਿੱਕੇ-ਨਿੱਕੇ ਬੱਚੇ ਅਜੇ ਉਹਨਾਂ ਕੋਲ ਪੰਖ ਕੋਈ ਨਹੀਂ। ਅਜੇ ਉਹਨਾਂ ਦੀਆਂ ਪੂਰੀਆਂ ਅੱਖਾਂ ਵੀ ਨਹੀਂ ਖੁੱਲ੍ਹੀਆਂ।

*ਉਨ ਕਵਨੁ ਖਲਾਵੈ ਕਵਨੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ॥*

(ਅੰਗ ੪੯੫)

ਫਿਰ ਕੌਣ ਉਹਨਾਂ ਨੂੰ ਖੁਆਵੇ ? ਪੰਛੀ ਆਪ ਦਾਣੇ ਚੁੱਗ ਕੇ ਲੈ ਜਾਂਦੇ ਹਨ ਅਤੇ ਖ਼ੁਦ ਬੱਚਿਆਂ ਦੇ ਮੂੰਹ ਵਿਚ ਪਾਉਂਦੇ ਹਨ। ਪਰ ਕੂੰਜਾਂ ਤਾਂ ਉੱਡ ਕੇ ਆ ਜਾਂਦੀਆਂ ਹਨ। ਉਥੇ ਖ਼ੁਰਾਕ ਨਹੀਂ ਰਹਿੰਦੀ, ਬੱਚਿਆਂ ਨੂੰ ਲਿਆ ਨਹੀਂ ਸਕਦੀਆਂ। ਇਸ ਲਈ ਬੱਚਿਆਂ ਨੂੰ ਛੱਡ ਕੇ ਆ

ਜਾਂਦੀਆਂ ਹਨ। ਫਿਰ ਕੌਣ ਉਹਨਾਂ ਨੂੰ ਖੁਆਉਂਦਾ ਹੈ ? ਕੀ ਮਨ ਦੇ ਵਿਚ ਉਹਨਾਂ ਬੱਚਿਆਂ ਨੇ ਪ੍ਰਮਾਤਮਾ ਦਾ ਸਿਮਰਨ ਕੀਤਾ ? ਕਦੀ ਨਹੀਂ, ਮਨੁੱਖੀ ਬੱਚੇ ਨਹੀਂ ਕਰਦੇ ਤਾਂ ਕੂੰਜ ਦੇ ਬੱਚਿਆਂ ਨੇ ਕੀ ਕਰਨਾ ਹੈ। ਇਸ ਦਾ ਅਰਥ ਦੂਜੇ ਸ਼ਬਦ ਨਾਲ ਹੈ-

*ਕਬੀਰ ਚੁਗੈ ਚਿਤਾਰੈ ਭੀ ਚੁਗੈ ਚੁਗਿ ਚੁਗਿ ਚਿਤਾਰੇ॥*

*ਜੈਸੇ ਬਚਰਹਿ ਕੂੰਜ ਮਨ ਮਾਇਆ ਮਮਤਾ ਰੇ॥*

(ਅੰਗ ੧੩੭੧)

ਕੂੰਜ ਆ ਗਈ ਹੈ ਬੱਚੇ ਨੂੰ ਛੱਡ ਕੇ। ਹੈ ਇਹ ਠੰਢ ਦੇ ਇਲਾਕੇ ਦਾ ਪਰਿੰਦਾ ਤੇ ਗਰਮੀ ਵਿਚ ਰਹਿ ਨਹੀਂ ਸਕਦਾ। ਜਦੋਂ ਦਾਨਾ ਚੁੱਗਦੀ ਹੈ ਤਾਂ ਬੱਚੇ ਨੂੰ ਚਿਤਾਰਦੀ ਹੈ। ਇਕ ਦਾਣਾ ਚੁੱਗਦੀ ਹੈ ਤੇ ਬੱਚੇ ਨੂੰ ਚੇਤੇ ਕਰਦੀ ਹੈ। ਇਹ ਚਿੰਤਨ ਇੰਨਾ ਗਹਿਰਾ ਹੋ ਜਾਂਦਾ ਹੈ ਕਿ ਆਪਣੇ ਆਪ ਨੂੰ ਭੁੱਲ ਜਾਂਦੀ ਹੈ। ਉਸਨੂੰ ਇੰਝ ਲੱਗਦਾ ਹੈ ਜਿਵੇਂ ਬੱਚਾ ਚੁੱਗ ਰਿਹਾ ਹੈ। ਧਿਆਨ ਇੰਨਾ ਗਹਿਰਾ ਹੋ ਗਿਆ ਕਿ ਧਿਆਤਾ ਖੋਹ ਗਿਆ। ਉਸ ਦਾ ਧਿਆਨ ਇੰਨਾ ਗਹਿਰਾ ਹੋ ਜਾਂਦਾ ਹੈ ਕਿ ਖ਼ੁਦ ਮਿੱਟ ਜਾਂਦੀ ਹੈ। ਉਹ ਜੋ ਚੁੱਗਦੀ ਪਈ ਹੈ, ਸੁਇੰਮ ਬੱਚਾ ਬਣ ਜਾਂਦੀ ਹੈ, ਧਿਆਨ ਖੋਹ ਜਾਂਦਾ ਹੈ। ਇਹ ਆਹਾਰ ਉਹਨਾਂ ਬੱਚਿਆਂ ਨੂੰ ਮਿਲਦਾ ਹੈ। ਇਸ ਤਰ੍ਹਾਂ ਉਹ ਪੱਲਦੇ ਹਨ।

ਬਹੁਤ ਗਹਿਰਾਈ ਨਾਲ ਕਿਸੇ ਨੂੰ ਯਾਦ ਕਰੋ ਤਾਂ ਯਾਦ ਉਥੇ ਪਹੁੰਚ ਜਾਂਦੀ ਹੈ। ਉਸ ਦਾ ਹਿਰਦਾ ਵੀ ਯਾਦ ਕਰਨ ਲੱਗ ਪੈਂਦਾ ਹੈ। ਇਸ ਲਈ ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਤੂੰ ਇਕੋ ਵਾਰੀ ਰੱਬ ਨੂੰ ਯਾਦ ਕਰ, ਉਸਨੇ ਕਰੋੜਾਂ ਵਾਰੀ ਕਰਨਾ ਹੈ। ਆਪਣੇ ਹਿਰਦੇ ਦਾ ਦੁਆਰ ਖੋਲ੍ਹਣਾ ਹੈ। ਕੀ ਖੋਲ੍ਹਣਾ ਹੈ ? ਚਿੰਤਨ, ਸਿਮਰਨ। ਇਹ ਸਤਿਸੰਗ, ਇਹ ਕਥਾ ਕੀਰਤਨ ਸਭ ਉਸਨੂੰ ਯਾਦ ਕਰਨ ਦੇ ਬਹਾਨੇ ਹਨ। ਯਾਦ ਆ ਗਿਆ ਤਾਂ

*ਮਨ ਮੰਦਰ ਮਹਿ ਦੀਪਕੁ ਜਲਿਓ॥*

(ਅੰਗ ੨੩੫)

ਫਿਰ ਪ੍ਰਕਾਸ਼ ਹੋ ਜਾਏਗਾ। ਉਹ ਮਨੁੱਖ ਹਮੇਸ਼ਾ ਲਈ ਦੀਵਾਲੀ ਦਾ ਰੂਪ ਬਣ ਜਾਏਗਾ। ਅੱਜ ਦਾ ਜੋ ਮਹਾਂਵਾਕ ਆਇਆ ਹੈ ਇਸ ਦੇ ਅੱਖਰੀ ਅਰਥ ਸਰਵਨ ਕਰੋ। ਬਾਲਕ ਰੂਪ ਗੁਰੂ ਹਰਿਗੋਬਿੰਦ ਮਹਾਰਾਜ ਨੂੰ ਚੇਚਕ ਹੋ ਗਈ, ਹਲਕਾ ਜਿਹਾ ਖਸਰਾ ਉਸ ਨਾਲ ਤਾਪ ਹੋ ਗਿਆ। ਇਹ ਹੈ ਛੂਤ ਦਾ ਸਿਲਸਿਲਾ ਪਰ ਧੰਨ ਗੁਰੂ ਅਰਜਨ ਦੇਵ ਮਹਾਰਾਜ ਕਹਿੰਦੇ ਹਨ ਕਿ ਅਸੀਂ ਕੋਈ ਔਸ਼ਧੀ ਨਹੀਂ ਕੀਤੀ, ਸਿਰਫ਼ ਪ੍ਰਮਾਤਮਾ ਦਾ ਚਿੰਤਨ ਕੀਤਾ ਹੈ ਅਤੇ ਇਹ ਰੋਗ ਚਲਾ ਗਿਆ। ਅੱਖਰੀ ਅਰਥ ਆਪ ਸਰਵਨ ਕਰੋ।

ਸੋਰਠਿ ਮਹਲਾ ੫॥

*ਤਾਪੁ ਗਵਾਇਆ ਗੁਰਿ ਪੂਰੇ॥*

ਪੂਰੇ ਗੁਰਦੇਵ ਨੇ, ਪਰੀਪੂਰਨ ਪ੍ਰਮਾਤਮਾ ਨੇ ਤਾਪ ਦੀ ਨਵਿਰਤੀ ਕਰ ਦਿੱਤੀ ਹੈ। ਬਾਲ

ਰੂਪ ਹਰਿਗੋਬਿੰਦ ਦਾ ਤਾਪ ਦੂਰ ਕਰ ਦਿੱਤਾ ਹੈ।

*ਵਾਜੇ ਅਨਹਦ ਤੂਰੇ॥*

ਅਨਾਹਦ ਦੀਆਂ ਸ਼ਹਿਨਾਈਆਂ ਵੱਜ ਰਹੀਆਂ ਹਨ ਅਤੇ ਪ੍ਰਮਾਤਮਾ ਦਾ ਨਾਦ ਅੰਦਰ ਗੂੰਜ ਰਿਹਾ ਹੈ।

*ਸਰਬ ਕਲਿਆਣ ਪ੍ਰਭਿ ਕੀਨੇ॥*

ਉਸ ਪ੍ਰਭੂ ਨੇ ਸਾਰੀ ਖ਼ੁਸ਼ੀਆਂ, ਸਾਰੇ ਆਨੰਦ ਪ੍ਰਾਪਤ ਕਰ ਦਿੱਤੇ ਹਨ।

*ਕਰਿ ਕਿਰਪਾ ਆਪਿ ਦੀਨੇ॥ ੧॥*

ਉਸ ਪਰੀਪੂਰਨ ਪ੍ਰਮਾਤਮਾ ਨੇ ਆਪਣਾ ਹੱਥ ਰੱਖ ਕੇ ਬਚਾਅ ਲਿਆ ਹੈ।

*ਬੇਦਨ ਸਤਿਗੁਰਿ ਆਪਿ ਗਵਾਈ॥*

ਇਹ ਤਾਪ ਦੀ ਜੋ ਪੀੜਾ ਹੈ, ਸਤਿਗੁਰੂ ਨੇ ਆਪ ਦੂਰ ਕਰ ਦਿੱਤੀ।

*ਸਿਖ ਸੰਤ ਸਭਿ ਸਰਸੇ ਹੋਏ ਹਰਿ ਹਰਿ ਨਾਮੁ ਧਿਆਈ॥ ਰਹਾਉ॥*

ਸਾਰੀ ਸੰਗਤ ਵਿਚੋਂ ਸਿੱਖ ਅਤੇ ਸੰਤ ਸਾਰੇ ਖ਼ੁਸ਼ ਹੋਏ ਹਨ ਬਾਲਕ ਹਰਿਗੋਬਿੰਦ ਸਾਹਿਬ ਨੂੰ ਦੇਖਕੇ ਕਿ ਸੁਅਸਥ ਹੋ ਗਏ ਹਨ।

SIKHBOOKCLUB.COM

*ਜੋ ਮੰਗਹਿ ਸੋ ਲੇਵਹਿ॥*

ਪ੍ਰਮਾਤਮਾ ਅਜਿਹਾ ਹੈ ਜੋ ਵੀ ਮੰਗੀਐ, ਉਹ ਦਿੰਦਾ ਹੈ।

*ਪ੍ਰਭ ਅਪਣਿਆ ਸੰਤਾ ਦੇਵਹਿ॥*

ਸੰਤ ਜੋ ਮੰਗਦਾ ਹੈ ਉਸ ਨੂੰ ਉਹ ਮਿਲਦਾ ਹੈ, ਕਿਉਂਕਿ ਸੰਤ ਗ਼ਲਤ ਨਹੀਂ ਮੰਗਦਾ ਤੇ ਗ਼ਲਤ ਮੰਗਣ ਵਾਲਾ ਸੰਤ ਹੁੰਦਾ ਹੀ ਨਹੀਂ।

*ਹਰਿ ਗੋਵਿਦੁ ਪ੍ਰਭਿ ਰਾਖਿਆ॥*

ਹਰਿ ਗੋਬਿੰਦ ਨੂੰ ਪ੍ਰਮਾਤਮਾ ਨੇ ਆਪ ਬਚਾਅ ਲਿਆ ਹੈ।

*ਜਨ ਨਾਨਕ ਸਾਚੁ ਸੁਭਾਖਿਆ॥੨॥੬॥੭੦॥*

ਇਹ ਸੱਚ ਦੀ ਬਾਣੀ ਬੋਲ ਰਿਹਾ ਹਾਂ। ਉਸ ਸੱਚ ਦੀ ਮਰਿਆਦਾ ਨੂੰ ਦੱਸ ਰਿਹਾ ਹਾਂ। ਇਹ ਪਰੀਪੂਰਨ ਪ੍ਰਮਾਤਮਾ ਨੇ ਆਪ ਬਖ਼ਸ਼ਿਸ਼ ਕੀਤੀ ਹੈ। ਭੁੱਲ ਚੁੱਕ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਜੋਤ ਦਾ ਸਫ਼ਰ

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

ਸਤਿਕਾਰ ਯੋਗ ਸਾਧ ਸੰਗਤ ਜੀ !

ਰੂਹੇ ਜ਼ਮੀਨ 'ਤੇ ਭਾਰਤ ਦੇਸ਼ ਇਕ ਅਜਿਹਾ ਦੇਸ਼ ਹੈ ਜਿਸ ਦੀਆਂ ਜੜ੍ਹਾਂ ਵਿਚ ਧਰਮ ਹੈ। ਜੀਵਨ ਚਾਹੇ ਸਮਾਜਿਕ ਹੋਵੇ, ਚਾਹੇ ਰਾਜਨੀਤਿਕ ਹੋਵੇ, ਚਾਹੇ ਆਰਥਿਕ ਹੋਵੇ, ਬੁਨਿਆਦ ਵਿਚ ਧਰਮ ਹੈ। ਧਰਮ ਦੀ ਪਿਆਸ ਭਾਰਤ ਵਾਸੀਆਂ ਦੇ ਪ੍ਰਾਣਾਂ ਵਿੱਚ ਹੈ। ਧਰਮ ਦੀ ਚਾਹਤ, ਧਰਮ ਦੀ ਉਮੰਗ ਜੀਵਨ ਦੀ ਬੁਨਿਆਦ ਹੈ। ਇਹੀ ਕਾਰਨ ਹੈ ਕਿ ਸਾਰੀ ਦੁਨੀਆਂ ਵਿਚ ਇਸ ਦੇਸ਼ ਨੂੰ ਧਾਰਮਿਕ ਦੇਸ਼ ਕਰਕੇ ਜਾਣਿਆ ਜਾਂਦਾ ਹੈ। ਬਹੁਤ ਸਾਰੇ ਯੂਰਪੀਅਨ ਦੇਸ਼ਾਂ ਨੇ ਜਿੱਥੇ ਵਿਗਿਆਨ ਦੇ ਵੱਡੇ-ਵੱਡੇ ਤਜਰਬੇ ਕੀਤੇ ਅਤੇ ਨਵੀਆਂ ਨਵੀਆਂ ਖੋਜਾਂ ਉਹਨਾਂ ਨੇ ਜਗਤ ਦੇ ਸਾਹਮਣੇ ਰੱਖੀਆਂ ਹਨ, ਇਸੇ ਤਰ੍ਹਾਂ ਭਾਰਤ ਵਿਚ ਰਿਸ਼ੀ-ਮੁਨੀ ਅਵਤਾਰਾਂ ਨੇ ਧਰਮ ਦੇ ਨਵੇਂ-ਨਵੇਂ ਤਜਰਬੇ ਕੀਤੇ। ਇਹਨਾਂ ਤਜਰਬਿਆਂ ਵਿਚੋਂ ਗ਼ਾਲਬਨ ਪੰਜ ਹਜ਼ਾਰ ਸਾਲ ਪੁਰਾਣਾ ਧਰਮ ਸਨਾਤਨ ਮੱਤ ਹੈ। ਉਸ ਵੇਲੇ ਰਿਸ਼ੀ ਮੁਨੀਆਂ ਨੇ ਐਲਾਨੀਆ ਕਿਹਾ ਹੈ ਕਿ ਗਿਆਨ ਹੀ ਭਗਵਾਨ ਹੈ। ਇਸ ਨੂੰ ਇਸ ਤਰ੍ਹਾਂ ਬਿਆਨ ਕੀਤਾ ਜਾ ਸਕਦਾ ਹੈ ਕਿ ਪ੍ਰਕਾਸ਼ ਹੀ ਸੂਰਜ ਹੈ, ਸੂਰਜ ਹੀ ਪ੍ਰਕਾਸ਼ ਹੈ। ਚਾਨਣ ਹੀ ਸੂਰਜ ਹੈ, ਸੂਰਜ ਹੀ ਚਾਨਣ ਹੈ। ਗਿਆਨ ਹੀ ਪ੍ਰਮਾਤਮਾ ਹੈ, ਪ੍ਰਮਾਤਮਾ ਹੀ ਗਿਆਨ ਹੈ। ਇਸ ਲਈ ਇਸ ਦੇਸ਼ ਵਿਚ ਵੇਦ ਹੀ ਭਗਵਾਨ ਹੈ। ਜੇਕਰ ਗਿਆਨ ਭਗਵਾਨ ਹੈ ਤਾਂ ਫਿਰ ਅਗਿਆਨ ਸ਼ੈਤਾਨ ਹੈ।

ਮਨੁੱਖ ਤੋਂ ਸਾਰੀ ਸ਼ੈਤਾਨੀਅਤ ਅਗਿਆਨ ਵੱਸ ਹੋ ਕੇ ਪ੍ਰਗਟ ਹੁੰਦੀ ਹੈ। ਪ੍ਰਭੂ ਦੇ ਗੁਣ ਗਿਆਨ ਕਰਕੇ ਪ੍ਰਗਟ ਹੁੰਦੇ ਹਨ। ਉਸ ਕਾਲ ਵਿਚ ਛੇ ਸ਼ਾਸਤਰ, ਚਾਰ ਵੇਦ, 108 ਉਪਨਿਸ਼ਦਾਂ, 18 ਪੁਰਾਨ, 27 ਸਿਮਰਤੀਆਂ, ਪਤਾ ਨਹੀਂ ਹੋਰ ਕਿੰਨੇ ਛੋਟੇ-ਵੱਡੇ ਗ੍ਰੰਥਾਂ ਦਾ ਜਨਮ ਹੋਇਆ। ਗਿਆਨ ਹੀ ਭਗਵਾਨ ਹੈ, ਇਸ 'ਤੇ ਨਵੇਂ ਤੋਂ ਨਵੇਂ ਤਜਰਬੇ ਕੀਤੇ ਗਏ।

ਸਾਂਖ ਦਾ ਕਰਤਾ ਗੌਤਮ ਆਪਣਾ ਅਨੁਭਵ ਜਗਤ ਦੇ ਸਾਹਮਣੇ ਰੱਖਦਾ ਹੈ, ਅਤੇ ਮੀਮਾਂਸਾ ਦਾ ਕਰਤਾ ਜੈਮਨੀ ਆਪਣਾ ਅਨੁਭਵ ਰੱਖਦਾ ਹੈ। ਇਸ ਤਰੀਕੇ ਨਾਲ ਗਿਆਨ ਦੀਆਂ ਅਨੇਕਾਂ ਧਾਰਾਵਾਂ ਵੱਗੀਆਂ, ਜਿਸ ਤੋਂ ਇਸ ਦੇਸ਼ ਦੇ ਵਾਸੀ ਆਪਣੀ ਆਤਮਕ ਪਿਆਸ ਮਿਟਾਉਂਦੇ ਰਹੇ।

ਸਮੇਂ ਦੇ ਪ੍ਰਭਾਵ ਵਿਚ ਜੋ ਕੁਝ ਪੈਦਾ ਹੁੰਦਾ ਹੈ, ਉਸ ਵਿਚ ਪਰਿਵਰਤਨ ਹੁੰਦਾ ਰਹਿੰਦਾ ਹੈ। ਅਨੁਭਵੀ ਗਿਆਨ ਨੂੰ ਪ੍ਰਾਪਤ ਕਰਨਾ ਕਠਿਨ ਹੈ। ਜੇ ਪ੍ਰਾਚੀਨ ਰਿਸ਼ੀ-ਮੁਨੀਆਂ 'ਤੇ ਦ੍ਰਿਸ਼ਟੀ ਮਾਰੀਏ ਤਾਂ ਉਹਨਾਂ ਦੀ ਬੜੀ ਕਠਿਨ ਤਪੱਸਿਆ ਹੈ। ਉਸ ਤੋਂ ਬਾਅਦ ਕਿਤੇ ਉਹਨਾਂ ਨੂੰ ਜੀਵਨ ਦੇ ਤੱਤ ਲੱਭੇ ਅਤੇ ਉਹਨਾਂ ਨੇ ਜਗਤ ਦੇ ਸਾਹਮਣੇ ਪ੍ਰਗਟ ਕੀਤਾ। ਸਹਿਜੇ ਸਹਿਜੇ ਇੰਨੀ ਸਾਧਨਾ, ਇੰਨੀ ਮਿਹਨਤ ਹੋਣੀ ਹਰ ਜੀਵ ਤੋਂ ਬੜੀ ਕਠਿਨ ਹੋਈ। ਕੁਝ ਨਵੀਨਤਾ ਆਈ। ਫਿਰ ਇਸ ਦੇਸ਼ ਵਿਚ ਮਹਾਤਮਾ ਬੁੱਧ ਵਰਗੇ, ਸੁਆਮੀ ਮਹਾਂਵੀਰ ਵਰਗੇ ਸੁੰਨ ਵਾਸੀ ਇਹਨਾਂ ਨੇ ਨਿਰਮਾਣ-ਮੱਤ ਦਾ ਨਾਅਰਾ ਲਾਇਆ। ਇਹਨਾਂ ਨੇ ਆਪਣੇ ਸਿਧਾਂਤਕ ਨੁਕਤੇ ਦਇਆ ਅਤੇ ਅਹਿੰਸਾ 'ਤੇ ਖੜੇ ਕੀਤੇ। ਦਰਅਸਲ ਗਿਆਨ ਵੀ ਕਿਸੇ ਹੱਦ ਤੱਕ ਹੰਕਾਰੀਆਂ ਦੇ ਹੱਥ ਆ ਗਿਆ ਅਤੇ ਵਾਦ-ਵਿਵਾਦ ਵਿਚ ਸਮਾਂ ਬਤੀਤ ਕਰਨ ਲੱਗ ਪਏ। ਜਿਹੜਾ ਵਾਦ-ਵਿਵਾਦ ਵਿਚ ਜਿੱਤ ਜਾਂਦਾ ਸੀ, ਅਗਲੇ ਦੇ ਸਾਰੇ ਗ੍ਰੰਥ ਖੋਹ ਲੈਂਦਾ ਸੀ। ਇਸ ਤਰ੍ਹਾਂ ਗਿਆਨ ਵੀ ਇਕ ਸ਼ਸਤਰ ਸੀ ਅਤੇ ਸ਼ਸਤਰ ਦੀ ਤਰ੍ਹਾਂ ਇਸ ਦਾ ਉਪਯੋਗ ਹੋਣ ਲੱਗ ਪਿਆ।

SIKHBOOKCLUB.COM

ਗਿਆਨ ਸ਼ਸਤਰ ਹੈ ਤਾਂ ਆਪਣੀ ਆਤਮ ਰੱਖਿਆ ਲਈ, ਪਰ ਇਹ ਤਾਂ ਦੂਸਰੇ ਨੂੰ ਅਪਮਾਨਿਤ ਕਰਨ ਲਈ ਹੋ ਗਿਆ। ਜਿੱਤ ਅਤੇ ਹਾਰ ਜਦੋਂ ਇਹ ਮੁੱਦਾ ਗਿਆਨ ਵਿਚ ਬਣ ਗਿਆ ਤਾਂ ਲੜਾਈ ਝਗੜੇ ਵੀ ਹੋਏ, ਖ਼ੂਨ-ਖ਼ਰਾਬੇ ਵੀ ਹੋਏ। ਉਸ ਸਮੇਂ ਮਹਾਤਮਾ ਬੁੱਧ ਵਰਗਿਆਂ ਨੇ ਆਪਣੇ ਧਾਰਮਿਕ ਸਿਧਾਂਤਕ ਨੁਕਤਿਆਂ ਨੂੰ ਦਇਆ 'ਤੇ ਖੜਾ ਕੀਤਾ। ਸੁਆਮੀ ਮਹਾਂਵੀਰ ਨੇ ਅਹਿੰਸਾ 'ਤੇ ਖੜਾ ਕੀਤਾ। ਕਿਸੇ ਵੀ ਪੱਖ ਤੋਂ ਕਿਸੇ ਦੀ ਹਿੰਸਾ ਨਹੀਂ ਕਰਨੀ, ਨਾ ਮਾਨਸਿਕ, ਨਾ ਸਰੀਰਕ, ਨਾ ਆਰਥਿਕ। ਦਇਆ 'ਤੇ ਆਪਣੇ ਧਾਰਮਿਕ ਸਿਧਾਂਤਾਂ ਨੂੰ ਖੜਾ ਕੀਤਾ ਮਹਾਤਮਾ ਬੁੱਧ ਨੇ। ਮਹਾਤਮਾ ਬੁੱਧ ਦੇ ਸਿਧਾਂਤਕ ਨੁਕਤੇ ਜੋ ਦਇਆ 'ਤੇ ਖੜੇ ਸਨ, ਸਮਾਜ ਨੂੰ ਪ੍ਰਭਾਵਿਤ ਕਰਨ ਲੱਗ ਪਏ ਅਤੇ ਬੋਧ ਧਰਮ ਹਰ ਪਾਸੇ ਫੈਲਦਾ ਗਿਆ। ਨਾਲ ਨਾਲ ਸੁਆਮੀ ਮਹਾਂਦੇਵ ਦਾ ਅਹਿੰਸਾ ਦਾ ਸਿਧਾਂਤ ਵੀ ਪ੍ਰਫੁੱਲਿਤ ਹੁੰਦਾ ਗਿਆ। ਪਰ ਦਇਆ ਪ੍ਰਬਲ ਹੋ ਗਈ, ਅਹਿੰਸਾ ਪ੍ਰਬਲ ਹੋ ਗਈ। ਹੋਇਆ ਕੀ ? ਹਿੰਸਕ ਲੋਕਾਂ ਨੇ ਦੇਸ਼ 'ਤੇ ਹਮਲਾ ਕਰਨਾ ਸ਼ੁਰੂ ਕੀਤਾ। ਸ਼ਕਤੀਸ਼ਾਲੀ ਅਤੇ ਕਠੋਰ ਦਿਲ ਦਿਮਾਗ਼ ਰੱਖਣ ਵਾਲੇ, ਹਿੰਸਕ ਬਿਰਤੀਆਂ ਰੱਖਣ ਵਾਲੇ ਇਸ ਦੇਸ਼ 'ਤੇ ਹਮਲਾਵਰ ਹੋਏ। ਹੈਰਾਨਗੀ ਦੀ ਗੱਲ ਹੈ ਕਿ 500 ਗ਼ੁਲਾਮਾਂ ਨੂੰ ਲੈ ਕੇ ਜਰਵਾਣੇ ਇਸ ਦੇਸ਼ ਨੂੰ ਗ਼ੁਲਾਮ ਕਰ ਜਾਂਦੇ ਸਨ। ਦੇਸ਼ ਗ਼ੁਲਾਮ ਹੁੰਦਾ ਗਿਆ ਅਤੇ ਗ਼ੁਲਾਮੀ ਦੀ ਲਪੇਟ ਵਿਚ ਆਇਆ। ਇਸ ਨਾਲ ਬੋਧ ਮੱਤ ਖੰਡਨ ਹੋ ਗਿਆ। ਅਫ਼ਗ਼ਾਨਿਸਤਾਨ ਵਿਚੋਂ ਮਿੱਟ ਗਿਆ, ਈਰਾਨ ਵਿਚੋਂ ਮਿੱਟ ਗਿਆ,

ਰਿਸ਼ੀਆਂ ਦੀਆਂ ਸਟੇਟਾਂ ਵਿਚੋਂ ਮਿੱਟ ਗਿਆ।

ਭਾਰਤ ਵਿਚ ਜਗਤ ਗੁਰੂ ਸ਼ੰਕਰਾਚਾਰੀਆ ਨੇ ਆਪਣੇ ਅਦਵੈਤ ਮੱਤ ਨਾਲ ਅਤੇ ਆਪਣੇ ਗਿਆਨ ਪ੍ਰਕਾਸ਼ ਨਾਲ ਲੋਕਾਂ ਨੂੰ ਸਾਵਧਾਨ ਕੀਤਾ। ਪ੍ਰਾਚੀਨ ਸੂਰਵੀਰ ਅਵਤਾਰਾਂ ਦੀਆਂ ਚਰਚਾਵਾਂ ਨੂੰ ਜਗਤ ਗੁਰੂ ਸ਼ੰਕਰਾਚਾਰੀਆ ਨੇ ਜਗਤ ਦੇ ਸਾਹਮਣੇ ਰੱਖਿਆ। ਭਗਵਾਨ ਸ੍ਰੀ ਰਾਮ ਦਾ ਸੂਰਵੀਰ ਹੋਣਾ ਤੇ ਸ੍ਰੀ ਕ੍ਰਿਸ਼ਨ ਦਾ ਇਹ ਕਹਿਣਾ ਕਿ ਜਦੋਂ ਧਰਮ ਦਾ ਕੋਈ ਨੁਕਤਾ ਕੰਮ ਨਾ ਕਰੇ ਤਾਂ ਸ਼ਸਤਰ ਚੁੱਕਣਾ ਵੀ ਇਕ ਧਰਮ ਹੈ। ਲਿਹਾਜ਼ਾ ਇਕ ਸੁਦਰਸ਼ਨਧਾਰੀ ਹੈ, ਇਕ ਧਨੁੱਸ਼ਧਾਰੀ ਹੈ, ਇਹਨਾਂ ਦੀ ਛੱਤਰ ਛਾਇਆ ਹੇਠ ਇਸ ਦੇਸ਼ ਵਿਚ ਇਸ ਧਰਮ ਦੀ ਬੁਨਿਆਦ ਫਿਰ ਰੱਖੀ ਜਾਣ ਲੱਗੀ। ਪਰ ਉਦੋਂ ਤੱਕ ਇਹ ਦੇਸ਼ ਗ਼ੁਲਾਮੀ ਦੀ ਲਪੇਟ ਵਿਚ ਆ ਚੁੱਕਿਆ ਸੀ।

ਜਿੱਥੇ ਭਗਤੀ ਦੀਆਂ ਲਹਿਰਾਂ ਪੈਦਾ ਹੋਈਆਂ, ਉਥੇ ਬੋਧ ਮੱਤ ਦਾ ਸੂਖਸ਼ਮ ਰੂਪ ਯੋਗ ਮੱਤ ਪੈਦਾ ਹੋਇਆ, ਗੁਰੂ ਗੋਰਖ ਨਾਥ ਅਤੇ ਮਛੰਦਰ ਨਾਥ ਤੋਂ। ਇਹ ਵੀ ਸ਼ੂੰਨ-ਵਾਦੀ ਸਨ ਅਤੇ ਇਹਨਾਂ ਦੇ ਸਿਧਾਂਤਕ ਨੁਕਤੇ ਮੂਲ ਰੂਪ ਵਿਚ ਤਾਂ ਮਹਾਤਮਾ ਬੁੱਧ ਨਾਲ ਮਿਲਦੇ ਸਨ, ਪਰ ਬੈਰੂਨੀ ਰੂਪ ਨਾਲ ਅਲੱਗ ਸਨ। ਇੰਝ ਕਹਿ ਲਉ, ਆਤਮਾ ਮਹਾਤਮਾ ਬੁੱਧ ਦੀ ਸੀ, ਸਰੀਰ ਭਾਰਤ ਦੇ ਪੁਰਾਣੇ ਧਰਮ ਦਾ ਸੀ। ਬੋਧ ਮੱਤ ਨੇ ਵੀ ਬੜਾ ਪ੍ਰਭਾਵਿਤ ਕੀਤਾ। ਇੰਨਾ ਪ੍ਰਭਾਵਿਤ ਕੀਤਾ ਕਿ ਗੋਰਖ ਟਿਲਾ ਮੱਧ ਪੰਜਾਬ ਵਿਚ ਬਣਿਆ। ਪਿਸ਼ਾਵਰ ਵਿਚ ਬਣਿਆ, ਨੌਸ਼ਹਿਰੇ ਵਿਚ ਬਣਿਆ ਅਤੇ ਇਸ ਦੇਸ਼ ਵਿਚ ਇਕ ਸ਼ਹਿਰ ਦਾ ਨਾਮ ਗੋਰਖ ਪੈ ਗਿਆ। ਨੇਪਾਲ ਦੇ ਵਾਸੀਆਂ ਨੂੰ ਗੋਰਖਾ ਆਖਿਆ ਜਾਣ ਲੱਗ ਪਿਆ। ਸਾਰਾ ਦੇਸ਼ ਗੋਰਖ ਤੋਂ ਪ੍ਰਭਾਵਿਤ ਹੋਇਆ। ਹਾਲਾਂਕਿ ਭਰਥਰੀ ਵਰਗੇ ਰਾਜੇ, ਗੋਪੀ ਚੰਦ ਵਰਗੇ ਰਾਜੇ ਵੀ ਜੋਗੀ ਬਣ ਗਏ। ਬੜੇ ਬੜੇ ਧਨਾਢ ਸੂਰਵੀਰ ਉਹਨਾਂ ਨੂੰ ਵੀ ਗੋਰਖ ਦੇ ਸਿਧਾਂਤਕ ਨੁਕਤੇ ਚੰਗੇ ਲੱਗੇ। ਉਪਜੀਵਕਾ ਚਲਾਉਣ ਦਾ ਸਾਧਨ ਸੀ ਭਿਖਸ਼ਾ ਮੰਗਣਾ। ਇਹ ਧਰਮ ਵੀ ਬਾਅਦ ਵਿਚ ਵਿਆਪਕ ਨਾ ਹੋ ਸਕਿਆ। ਲੰਮੇ ਸਮੇਂ ਤੱਕ ਨਾ ਟਿੱਕ ਸਕਿਆ, ਕਿਉਂਕਿ ਸਾਰੇ ਭਿਖਸ਼ੂ ਹੋ ਜਾਣ, ਸਾਰੇ ਮੰਗਣ ਵਾਲੇ ਹੋ ਜਾਣ ਤਾਂ ਦੇਵੇਗਾ ਕੌਣ। ਆਖ਼ਿਰ ਕੋਈ ਦਾਤਾ ਵੀ ਚਾਹੀਦਾ ਹੈ। ਅਜਿਹੇ ਹਾਲਾਤ ਵਿਚ ਇਸ ਦੇਸ਼ ਨੇ ਬੜੇ ਬੜੇ ਤਜਰਬੇ ਕੀਤੇ ਪਰ ਸਹਿਜੇ ਸਹਿਜੇ ਸਿੱਥਲ ਹੋਏ। ਦੇਸ਼ ਗ਼ੁਲਾਮੀ ਦੀ ਤਰਫ਼ ਵੱਧ ਰਿਹਾ ਸੀ। ਪ੍ਰਾਚੀਨ ਦੇਸ਼ ਦੀ ਸੰਸਕ੍ਰਿਤੀ ਮਿੱਟਦੀ ਜਾ ਰਹੀ ਸੀ। ਜਿਵੇਂ ਭਿਅੰਕਰ ਗਰਮੀ ਹੋਵੇ, ਸੋਕਾ ਹੋਵੇ ਤਾਂ ਜ਼ਮੀਨ ਦਾ ਜ਼ੱਰਾ ਜ਼ੱਰਾ ਪਾਣੀ ਮੰਗਦਾ ਹੈ। ਜ਼ਮੀਨ ਪਿਆਸੀ ਫ਼ਰਿਆਦ ਕਰਦੀ ਹੈ। ਗ਼ੁਲਾਮੀ ਵਿਚ ਜਕੜਿਆ ਹੋਇਆ ਇਹ ਦੇਸ਼, ਦੁੱਖ-ਸੰਤਾਪ ਵਿਚ ਫੱਸਿਆ ਹੋਇਆ ਇਹ ਦੇਸ਼, ਹਰ ਦੇਸ਼ਵਾਸੀ ਦੇ ਰੋਮ ਰੋਮ ਵਿਚੋ ਫ਼ਰਿਆਦ ਆਉਂਦੀ ਹੈ ਕਿ ਹੇ ਪ੍ਰਭੂ ! ਸਾਡੇ ਸੰਕਟ ਨਿਵਾਰੋ, ਸਾਡੇ ਸੰਤਾਪ ਹਰਨ ਕਰੋ। ਉਸ ਸਮੇਂ-

*ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੂ ਨਾਨਕ ਜਗ ਮਾਹਿ ਪਠਾਇਆ।*

(ਵਾਰ ੧, ਪਉੜੀ ੨੩)

ਜਿਵੇਂ ਤੱਪੀ ਹੋਈ, ਸੁੱਕੀ ਹੋਈ ਧਰਤੀ ਫ਼ਰਿਆਦ ਕਰਦੀ ਹੈ ਤਾਂ ਫਿਰ ਬੱਦਲ ਛਾ ਜਾਂਦੇ ਹਨ ਅਤੇ ਵਰਖਾ ਹੋਣ ਲੱਗ ਪੈਂਦੀ ਹੈ, ਸੁੱਕੀ ਸੜੀ ਧਰਤੀ ਦੀ ਗੋਦ ਹਰੀ-ਭਰੀ ਹੋ ਜਾਂਦੀ ਹੈ। ਚਾਰੇ ਪਾਸੇ ਗੁਲਜ਼ਾਰ ਹੋ ਜਾਂਦਾ ਹੈ, ਧਰਤੀ ਚਮਨ ਬਣ ਜਾਂਦੀ ਹੈ, ਧਰਤੀ ਸ਼ਿੰਗਾਰੀ ਜਾਂਦੀ ਹੈ, ਧਰਤੀ ਦੇ ਭਾਗ ਜਾਗ ਪੈਂਦੇ ਹਨ, ਇਸੇ ਤਰ੍ਹਾਂ ਭਾਰਤ ਦੇ ਭਾਗ ਜਾਗ ਪਏ। ਗੁਰੂ ਨਾਨਕ ਵਰਗਾ ਬੱਦਲ ਇਸ ਦੇਸ਼ 'ਤੇ ਵਰਸਿਆ। ਫਿਰ ਨਉਖੰਡ ਪ੍ਰਿਥਵੀ 'ਤੇ ਬਰਸਿਆ, ਪਹਾੜਾਂ 'ਤੇ ਬਰਸਿਆ, ਜੰਗਲਾਂ 'ਤੇ ਬਰਸਿਆ, ਸ਼ਹਿਰਾਂ ਵਿਚ ਬਰਸਿਆ। ਬਰਸਦਾ ਬਰਸਦਾ ਅਫ਼ਗਾਨਿਸਤਾਨ, ਈਰਾਨ, ਅਰਬ ਤੱਕ ਬਰਸਿਆ।

ਪੁਰਾਣੇ ਤਜਰਬੇ ਧੰਨ ਗੁਰੂ ਨਾਨਕ ਦੇਵ ਜੀ ਦੇ ਸਾਹਮਣੇ ਸਨ। ਸਨਾਤਨ ਮੱਤ, ਬੋਧ ਮੱਤ, ਜੈਨ ਮੱਤ ਜਹੇ ਬਹੁਤ ਵੱਡੇ ਤਜਰਬੇ ਹੋਏ ਇਸ ਦੇਸ਼ ਵਿਚ। ਅਸੀਂ ਦੇਖਦੇ ਹਾਂ ਕਿ ਮਿਡਲਸ ਦੇ ਇਹ ਚਾਰ ਹੀ ਧਰਮ ਹਨ। ਪੁਰਾਣਾ ਧਰਮ ਯਹੂਦੀ, ਫਿਰ ਉਹਨਾਂ ਤੋਂ ਈਸਾਈ, ਫਿਰ ਪਾਰਸੀ, ਫਿਰ ਇਸਲਾਮ। ਇਹ ਚਾਰ ਪੈਗ਼ੰਬਰੀ ਪੁਰਸ਼ ਮੱਧ ਪੂਰਬ ਵਿਚ ਮਿਡਲਸ ਵਿਚ ਪੈਦਾ ਹੋਏ। ਚਾਰੇ ਧਰਮ ਮੂਲ ਰੂਪ ਵਿਚ ਭਾਰਤ ਦੇ ਵਿਚ ਪੈਦਾ ਹੋਏ—ਸਨਾਤਨ ਮੱਤ, ਬੋਧ ਮੱਤ, ਜੈਨ ਮੱਤ ਤੇ ਸਿੱਖ ਮੱਤ। ਬਾਕੀ ਸੈਂਕੜੇ ਇਹਨਾਂ ਚਾਰ ਮੱਤਾਂ ਦੀਆਂ ਸ਼ਾਖ਼ਾਵਾਂ ਹਨ। ਜਿਵੇਂ ਦਰਿਆਵਾਂ ਵਿਚੋਂ ਅਲੱਗ ਧਾਰਾ ਅਲੱਗ ਰੂਪ ਵਿਚ ਵੱਗਣ ਲੱਗ ਪੈਂਦੀ ਹੈ, ਇਵੇਂ ਬਾਕੀ ਸਾਰੀਆਂ ਧਰਮ ਦੀਆਂ ਸ਼ਾਖ਼ਾਵਾਂ ਇਹਨਾਂ ਚਾਰ ਮੱਤਾਂ ਵਿਚੋਂ ਨਿਕਲੀਆਂ ਹਨ।

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਸ ਦੇਸ਼ ਦੀ ਝੋਲੀ ਵਿਚ ਜੋ ਸੰਦੇਸ਼ ਤੇ ਉਪਦੇਸ਼ ਪਾਇਆ, ਉਹ ਧੰਨ ਗੁਰੂ ਗ੍ਰੰਥ ਸਾਹਿਬ ਮਹਾਰਾਜ ਵਿਚ ਦਰਜ ਹੈ। ਭਾਈ ਗੁਰਦਾਸ ਜੀ ਕਹਿੰਦੇ ਹਨ-

*ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੂ ਨਾਨਕ ਜਗ ਮਾਹਿ ਪਠਾਇਆ।*

(ਵਾਰ ੧, ਪਉੜੀ ੨੩)

ਅਜਿਹਾ ਪੁਰਸ਼ ਚਾਹੀਦਾ ਸੀ ਜੋ ਭਗਤੀ ਭਾਵਨਾ ਨਾਲ ਦੇਸ਼ ਦੀ ਝੋਲੀ ਭਰ ਦੇਵੇ ਅਤੇ ਗ਼ੁਲਾਮੀ ਦੇ ਜੂੱਲੇ ਨੂੰ ਵੀ ਉਤਾਰੇ, ਸੁਤੰਤਰਤਾ ਪ੍ਰਦਾਨ ਕਰੇ, ਸੁਤੰਤਰ ਜੀਵਨ ਦੀ ਪਿਆਸ ਵੀ ਪੈਦਾ ਕਰੇ ਅਤੇ ਦੇਸ਼ ਦੀ ਸੰਸਕ੍ਰਿਤੀ ਨੂੰ ਵੀ ਬਚਾਵੇ। ਅਜਿਹਾ ਕੋਈ ਮਹਾਂਪੁਰਸ਼ ਚਾਹੀਦਾ ਸੀ। ਧੰਨ ਗੁਰੂ ਨਾਨਕ ਦੇਵ ਮਹਾਰਾਜ ਜੀ ਦੇ ਰੂਪ ਵਿਚ ਅਜਿਹੀ ਆਤਮਾ ਇਸ ਦੇਸ਼ ਵਿਚ ਪ੍ਰਗਟ ਹੋਈ। ਜਨਮ ਸਾਖੀ ਦਾ ਕਰਤਾ ਇਸਨੂੰ ਇਸ ਤਰ੍ਹਾਂ ਲਿਖਦਾ ਹੈ ਕਿ ਤਲਵੰਡੀ ਵਿਚ ਪਿਤਾ ਕਲਿਆਣ ਦਾਸ ਦੇ ਘਰ ਧੰਨ ਗੁਰੂ ਨਾਨਕ ਦੇਵ ਮਹਾਰਾਜ ਜੀ ਦਾ ਆਗਮਨ ਹੋਇਆ। ਅੰਮ੍ਰਿਤ ਵੇਲਾ ਜਦੋਂ ਹੋ ਗਿਆ ਤਾਂ ਸ਼ਹਿਰ ਦੇ ਵੱਡੇ ਪ੍ਰੋਹਤ ਸੁਆਮੀ ਹਰੀ ਦਇਆਲ

ਨੂੰ ਬੁਲਾਇਆ ਗਿਆ। ਦੇਖੋ ਉਸ ਮਾਲਕ ਨੂੰ, ਦੇਖੋ ਉਸ ਮਾਲਕ ਨੂੰ। ਉਸਦੇ ਮੁਖਾਰਬਿੰਦ ਤੋਂ ਨਿਕਲਿਆ ਕਿ ਇਹ ਬਾਲਕ ਰਾਜਿਆਂ ਦਾ ਰਾਜਾ ਹੈ, ਬਾਦਸ਼ਾਹਾਂ ਦਾ ਬਾਦਸ਼ਾਹ ਹੈ, ਸੰਤਾਂ ਦਾ ਸੰਤ ਹੈ, ਗਿਆਨੀਆਂ ਦਾ ਮਹਾਨ ਗਿਆਨੀ ਹੈ। ਪ੍ਰੋਹਤ ਨੇ ਕਿਹਾ–

*ਇਹ ਬਾਲਕ ਜੋਗਨ ਸੇ ਜੋਗੀ।*
*ਇਹ ਬਾਲਕ ਹੈ ਪ੍ਰੇਮ ਬਿਉਗੀ।*
*ਛਤਰਪਤੀ ਹੋਏ ਇਸ ਕੇ ਦਾਸ।*
*ਇਹ ਬਾਲਕ ਸ਼ੁਭ ਗੁਣ ਕੀ ਰਾਸ।*

ਇਸ ਬੁੱਢੇ ਪ੍ਰੋਹਤ ਨੇ ਆਪਣਾ ਮਸਤਕ ਇਸ ਨਵੇਂ ਜਨਮੇ ਬਾਲਕ ਦੇ ਕਦਮਾਂ 'ਤੇ ਰੱਖ ਦਿੱਤਾ। ਕਿਹਾ ਮੈਂ ਖ਼ੁਸ਼-ਕਿਸਮਤ ਹਾਂ, ਭਾਗਾਂ ਵਾਲਾ ਹਾਂ ਕਿ ਜੀਵਨ ਵਿਚ ਇਕ ਅਜਿਹੀ ਮੂਰਤੀ ਦੇ ਦਰਸ਼ਨ ਹੋਏ, ਜੋ ਘਟ ਘਟ ਵਿਚ ਉਜਾਲਾ ਕਰੇਗੀ, ਜੀਵਨ ਦਾ ਮਾਰਗ ਦੱਸੇਗੀ ਅਤੇ ਟੁੱਟੀਆਂ ਹੋਈਆਂ ਆਤਮਾਵਾਂ ਨੂੰ ਪ੍ਰਮਾਤਮਾ ਨਾਲ ਜੋੜੇਗੀ। ਅਜਿਹੀ ਭਵਿੱਖਵਾਣੀ ਪੰਡਿਤ ਹਰੀ ਦਇਆਲ ਨੇ ਕੀਤੀ।

ਕਿਤੇ ਬਹੁਤ ਵੱਡਾ ਦੀਪਕ ਜਲੇ ਤਾਂ ਪ੍ਰਕਾਸ਼ ਚਾਰੇ ਪਾਸੇ ਫੈਲਦਾ ਹੈ। ਜਿਸ ਕੋਲ ਅਨੁਭਵ ਪ੍ਰਕਾਸ਼ ਹੋਵੇ, ਅਨੁਭਵ ਦੀਆਂ ਅੱਖਾਂ ਹੋਣ, ਉਹ ਇਸ ਚਾਨਣ ਨੂੰ ਦੇਖ ਲੈਂਦਾ ਹੈ। ਜਿਸ ਦਿਨ ਮਹਾਤਮਾ ਬੁੱਧ ਦਾ ਅਵਤਾਰ ਹੋਇਆ ਸੀ, ਹਿਮਾਲਿਆ ਦੀ ਗੋਦ ਵਿਚੋਂ ਇਕ ਬੁੱਢਾ ਜੋਗੀ ਗ਼ਾਲਬਨ 80–85 ਸਾਲ ਦਾ ਦਰਸ਼ਨਾਂ ਲਈ ਆਇਆ। ਦੁਆਰ 'ਤੇ ਪਹੁੰਚਿਆ। ਯਸ਼ੋਧਨ ਨੂੰ ਪਤਾ ਚੱਲਿਆ ਕਿ ਹਿਮਾਲਿਆ ਤੋਂ ਜੋਗੀ ਆਇਆ ਹੈ ਬਾਲਕ ਨੂੰ ਦੇਖਣ ਲਈ। ਰਾਜਾ ਬਾਹਰ ਆਇਆ। ਜੋਗੀ ਦਾ ਸਨਮਾਨ ਕੀਤਾ। ਕਿਹਾ ਜੋਗੀ ਜੀ ! ਸਾਨੂੰ ਬੁਲਾ ਲੈਂਦੇ, ਅਸੀਂ ਆ ਜਾਂਦੇ ਉਥੇ, ਤੁਸਾਂ ਇੰਨਾ ਕਸ਼ਟ ਕੀਤਾ। ਜੋਗੀ ਕਹਿਣ ਲੱਗਾ, ਅਜਿਹੇ ਬਾਲਕ ਦੇ ਦਰਸ਼ਨ ਕਰਨ ਲਈ ਖ਼ੁਦ ਚੱਲ ਕੇ ਆਉਣਾ ਚਾਹੀਦਾ ਹੈ। ਜਦੋਂ ਬਾਲਕ ਨੂੰ ਯਸ਼ੋਧਨ ਅੰਦਰ ਲਿਆਏ ਤਾਂ ਇਸ ਬੁੱਢੇ ਜੋਗੀ ਨੇ ਉਸ ਬਾਲਕ ਦੇ ਕਦਮਾਂ 'ਤੇ ਆਪਣਾ ਮਸਤਕ ਰੱਖਿਆ, ਪਰ ਰੋਣ ਵੀ ਲੱਗ ਪਿਆ। ਯਸ਼ੋਧਨ ਕਹਿੰਦਾ ਹੈ ਕਿ ਕੋਈ ਅਪਸ਼ਗਨ ਹੋਇਆ ਹੈ ? ਜੋਗੀ ਕਹਿੰਦਾ ਹੈ, ਨਹੀਂ, ਇਹ ਤਾਂ ਜਗਤ ਦਾ ਚਾਨਣ ਹੈ, ਇਹ ਤਾਂ ਸੰਸਾਰ ਦਾ ਦੀਪਕ ਹੈ. ਇਹ ਤਾਂ ਪਤਾ ਨਹੀਂ ਕਿੰਨੀ ਮਿਠਾਸ ਵੰਡੇਗਾ, ਆਨੰਦ ਵੰਡੇਗਾ। ਪਰ ਤੁਸੀਂ ਰੋ ਕਿਉਂ ਰਹੇ ਹੋ ? ਕਹਿਣ ਲੱਗਾ ਕਿ ਜਦੋਂ ਇਹ ਫੁੱਲ ਖਿੜੇਗਾ ਅਤੇ ਮਹਿਕ ਵੰਡੇਗਾ ਤਾਂ ਮੈਂ ਉਦੋਂ ਨਹੀਂ ਹੋਵਾਂਗਾ। ਇਸ ਮਹਿਕ ਤੋਂ ਮੇਰੀ ਜ਼ਿੰਦਗੀ ਵਾਂਝੀ ਰਹਿ ਜਾਏਗੀ। ਪਰ ਫਿਰ ਵੀ ਕੋਈ ਗੱਲ ਨਹੀਂ, ਮੈਂ ਇਸ ਗੱਲ ਤੋਂ ਪ੍ਰਸੰਨ ਹਾਂ ਕਿ ਮੈਂ ਕਲੀ ਦੇ ਦਰਸ਼ਨ ਕਰ ਲਏ, ਪਰ ਸੰਸਾਰ ਖਿੜੇ ਫੁੱਲ ਦੇ ਦਰਸ਼ਨ ਕਰੇਗਾ ਅਤੇ ਮਹਿਕ ਤੋਂ ਮੁਅੱਤਰ ਹੋਵੇਗਾ।

ਅਜਿਹੀਆਂ ਆਤਮਾਵਾਂ ਜਦੋਂ ਜਗਤ ਵਿਚ ਪ੍ਰਗਟ ਹੁੰਦੀਆਂ ਹਨ ਤਾਂ ਕੁਝ ਅਨੁਭਵੀ

ਪੁਰਸ਼ਾਂ ਨੂੰ ਪਤਾ ਚੱਲ ਜਾਂਦਾ ਹੈ। ਹਰੀ ਦਇਆਲ ਨੂੰ ਪਤਾ ਚੱਲ ਗਿਆ ਕਿ ਇਹ ਜਗਤ ਦੇ ਉਧਾਰ ਲਈ ਆਏ ਹਨ। ਭਗਤ, ਮਹਾਨ ਕਵੀ ਅਤੇ ਸੰਤ ਅਜਿਹਾ ਕਹਿੰਦੇ ਹਨ ਕਿ ਜਦੋਂ ਵੀ ਧਰਮ ਦੀ ਹਾਨੀ ਹੁੰਦੀ ਹੈ ਤਾਂ ਮਹਾਨ ਆਤਮਾਵਾਂ ਅਧਰਮ ਦਾ ਨਾਸ਼ ਕਰਨ ਲਈ ਸੰਸਾਰ ਵਿਚ ਪ੍ਰਗਟ ਹੁੰਦੇ ਹਨ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਇਸ ਤਰ੍ਹਾਂ ਬਿਆਨ ਕਰਦੇ ਹਨ-

*ਜਬ ਜਬ ਹੋਏ ਅਰਿਸ਼ਟ ਅਪਾਰਾ।*
*ਤਬ ਤਬ ਦੇ ਧਰਤ ਅਵਤਾਰਾ।*

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਕਿਸ ਕਿਸ ਰੂਪ ਵਿਚ ਆਪਣੀ ਛਾਪ ਛੱਡੀ, ਇਸਨੂੰ ਵਿਸਥਾਰ ਨਾਲ ਮੈਂ ਆਪ ਜੀ ਦੇ ਸਾਹਮਣੇ ਰੱਖਣ ਲੱਗਾ ਹਾਂ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਬੱਚਿਆਂ 'ਤੇ ਆਪਣੇ ਬਚਪਨ ਦੀ ਛਾਪ ਛੱਡੀ, ਵੱਡੇ ਵੀ ਮੁਤਾਸਰ ਹੋਏ। ਨਨਕਾਣਾ ਸਾਹਿਬ ਦੇ ਅੰਦਰ ਬਾਲ ਲੀਲਾ ਬਹੁਤ ਵੱਡਾ ਗੁਰਦੁਆਰਾ ਹੈ। ਬੱਚਿਆਂ ਨਾਲ ਖੇਡ ਕਰਦਿਆਂ, ਖੇਡ ਕੀ ਕਰਦੇ ਹਨ, ਬੰਦਗੀ ਕਰਦੇ ਹਨ। ਸਤਿਨਾਮ ਜੱਪਦੇ ਹਨ। ਸਤਿਨਾਮ ਜਪਾਉਣਾ ਖੇਡ ਬੰਦਗੀ ਹੈ, ਜਦੋਂ ਕਿ ਅਸੀਂ ਦੇਖਦੇ ਹਾਂ ਕਿ ਬਹੁਤ ਸਾਰੇ ਲੋਕਾਂ ਦੀ ਬੰਦਗੀ ਵੀ ਇਕ ਖੇਡ ਹੁੰਦੀ ਹੈ। ਜਿਵੇਂ ਕਿ ਭਗਤ ਕਬੀਰ ਜੀ ਮਹਾਰਾਜ ਫ਼ੁਰਮਾਣ ਕਰਦੇ ਹਨ-

SIKHBOOKCLUB.COM

*ਮਾਥੇ ਤਿਲਕੁ ਹਥਿ ਮਾਲਾ ਬਾਨਾਂ॥*
*ਲੋਗਨ ਰਾਮੁ ਖਿਲਉਨਾ ਜਾਨਾਂ॥ ੧॥*

(ਅੰਗ ੧੧੫੮)

ਖਿਡੌਣਿਆਂ ਨਾਲ ਬੱਚੇ ਖੇਡਦੇ ਹਨ ਅਤੇ ਬੱਚੇ ਦੀ ਦ੍ਰਿਸ਼ਟੀ ਵਿਚ ਹਰ ਚੀਜ਼ ਖਿਡੌਣਾ ਹੁੰਦੀ ਹੈ। ਚਾਹੇ ਧਰਮ ਪ੍ਰਮਾਤਮਾ ਹੀ ਕਿਉਂ ਨਾ ਹੋਵੇ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਦ੍ਰਿਸ਼ਟੀ ਵਿਚ ਖੇਡ ਵੀ ਬੰਦਗੀ ਹੈ। ਬੱਚਿਆਂ ਨਾਲ ਖੇਡਦੇ ਹਨ, ਖਿਡਾਉਂਦੇ ਹਨ, ਬੰਦਗੀ ਕਰਦੇ ਹਨ। ਸਤਿਨਾਮ ਜੱਪਦਿਆਂ ਜੱਪਦਿਆਂ ਬੱਚਿਆਂ 'ਤੇ ਵੀ ਸਰੂਰ ਹੋ ਜਾਂਦਾ ਹੈ। ਆਪ ਸਮਾਧੀ ਲੀਨ ਹੋ ਜਾਂਦੇ ਹਨ। ਅਜਿਹੀ ਛਾਪ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਆਪਣੇ ਬਚਪਨ ਵਿਚ ਜਗਤ ਨੂੰ ਦਿੱਤੀ।

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜਿਸ ਮੱਤ ਨੂੰ ਜਨਮ ਦਿੱਤਾ, ਉਸਦਾ ਨਾਮ ਰੱਖਿਆ ਸਿੱਖ ਮੱਤ। ਐ ਮਨੁੱਖ ! ਸੰਸਾਰ ਵਿਚ, ਬ੍ਰਹਿਮੰਡ ਵਿਚ ਸਿੱਖਣ ਨੂੰ ਬਹੁਤ ਕੁਝ ਹੈ। ਸਿਰਫ਼ ਸਿੱਖਣ ਦੀ ਭਾਵਨਾ ਹੋਣੀ ਚਾਹੀਦੀ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜੋ ਧਰਮ ਦਾ ਤਖ਼ਈਅਲ ਚਿੱਤਰ ਆਪਣੇ ਅੰਦਰ ਚਿਤਰਿਆ, ਉਸੇ ਦਾ ਨਾਮ ਸਿੱਖ ਰੱਖਿਆ। ਅਗਾਂਹ ਚੱਲ ਕੇ ਸਿੱਖ ਦਾ ਸਰੂਪ ਸਿੰਘ ਬਣਾਇਆ ਅਤੇ ਸਿੰਘ ਖ਼ਾਲਸਾ ਕਹਿਲਾਇਆ। ਇਸ ਤਰ੍ਹਾਂ ਦੀ ਰੂਪ ਰੇਖਾ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਮਨੁੱਖਤਾ ਦੀ ਝੋਲੀ ਵਿਚ ਪਾਈ।

ਥੋੜ੍ਹੇ ਜਿਹੇ ਵੱਡੇ ਹੋਏ ਤਾਂ ਪਿਤਾ ਕਲਿਆਣ ਦਾਸ ਨੇ ਪ੍ਰੋਹਤ ਦੇ ਕੋਲ ਬਿਠਾਇਆ ਪੜ੍ਹਨ ਲਈ। ਪ੍ਰੋਹਤ ਨੇ ਤਖ਼ਤੀ 'ਤੇ ੳ ਲਿਖਣ ਨੂੰ ਕਿਹਾ ਅਤੇ ਪੂਰਾ ਪਹਿਲਾਂ ਖ਼ੁਦ ਲਿਖਿਆ। ਇਸ ਤੋਂ ਇਕ ਗੱਲ ਸਪੱਸ਼ਟ ਹੁੰਦੀ ਹੈ ਕਿ ਜਿਸਨੂੰ ਅਸੀਂ ਗੁਰਮੁਖੀ ਲਿਪੀ ਕਹਿੰਦੇ ਹਾਂ, ਇਹ ਗੁਰੂ ਨਾਨਕ ਦੇਵ ਜੀ ਤੋਂ ਪਹਿਲੇ ਦੀ ਮੌਜੂਦ ਹੈ। ਪ੍ਰੋਹਤ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਪੂਰਾ ਲਿਖਕੇ ਦਿੰਦਾ ਹੈ।

ਭਗਤ ਕਬੀਰ ਜੀ ਦੀ ਬਾਵਨ ਅੱਖਰੀ ਮਿਲਦੀ ਹੈ। ਧੰਨ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੇ ਅੰਦਰ ੳ ਤੋਂ ਆਰੰਭ ਹੁੰਦੀ ਹੈ ਅਤੇ ਇਹ ਅੱਖਰ ਵਿਦੇਸ਼ਾਂ ਵਿਚ ਵੀ ਪ੍ਰਾਚੀਨ ਖੰਡਰਾਂ ਵਿਚ ਮਿਲੇ ਹਨ, ਖ਼ਾਸ ਕਰਕੇ ਰਸ਼ੀਆ ਵਿਚ। ਇਹ ਲਿਪੀ ਬਹੁਤ ਪੁਰਾਣੀ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਪ੍ਰੋਹਤ ਨੂੰ ਕਹਿੰਦੇ ਹਨ ੳ ਦੇ ਅਰਥ ਦੱਸੋ ? ਪ੍ਰੋਹਤ ਜੀ ਕਹਿੰਦੇ ਹਨ ਕਿ ੳ ਦੇ ਕੋਈ ਅਰਥ ਨਹੀਂ। ਇਕ ਅੱਖਰ ਦੇ ਕੋਈ ਅਰਥ ਨਹੀਂ। ਦੋ-ਚਾਰ ਅੱਖਰ ਮਿਲ ਕੇ ਹੀ ਪੂਰਾ ਸ਼ਬਦ ਬਣਦਾ ਹੈ ਤੇ ਉਸ ਦੇ ਅਰਥ ਹੁੰਦੇ ਹਨ। ਇਕੱਲੇ ਅਖਸ਼ਰ ਦੇ ਕੋਈ ਅਰਥ ਨਹੀਂ ਹੁੰਦੇ। ਮਹਾਰਾਜ ਕਹਿੰਦੇ ਹਨ ਕਿ ਸੰਕੇਤਕ ਅਰਥ ਤਾਂ ਹੁੰਦੇ ਹਨ। ਇਕ ਅੱਖਰ ਵੀ ਕਿਸੇ ਦਿਸ਼ਾ ਵਿਚ ਇਸ਼ਾਰਾ ਕਰ ਸਕਦਾ ਹੈ। ਜਿਵੇਂ ਮਨੁੱਖ ਹੱਥਾਂ ਪੈਰਾਂ ਦੀ ਸਹੀ ਵਰਤੋਂ ਕਰੇ, ਅੱਖਰਾਂ ਤੋਂ ਵੀ ਸਹੀ ਦਿਸ਼ਾ ਲੈ ਸਕਦਾ ਹੈ, ਸੰਕੇਤਕ ਅਰਥ। ਉਹ ਕਹਿਣ ਲੱਗਾ ਸੰਕੇਤਕ ਅਰਥ ਹੁੰਦੇ ਨਹੀਂ।

SIKHBOOKCLUB.COM

ਅਸੀਂ ਅੱਜ ਦੇਖਦੇ ਹਾਂ ਕਿ ਵੱਡੇ ਵੱਡੇ ਨਾਮ ਸਿਰਫ਼ ਸੰਕੇਤਕ ਅੱਖਰਾਂ ਦੇ ਰਾਹੀਂ ਜਗਤ ਦੇ ਸਾਹਮਣੇ ਰੱਖੇ ਜਾਂਦੇ ਹਨ। ਅਲਖ ਤੋਂ ਅੱਲ੍ਹਾ ਦਾ ਇਸ਼ਾਰਾ ਲਿਆ ਜਾ ਸਕਦਾ ਹੈ, ੳ ਤੋਂ ਓਅੰਕਾਰ ਦਾ ਇਸ਼ਾਰਾ ਲਿਆ ਜਾ ਸਕਦਾ ਹੈ। ਜਿਵੇਂ ਕਿ ਗੁਰੂ ਨਾਨਕ ਦੇਵ ਜੀ ਮਹਾਰਾਜ ਸਿਰਫ਼ ੳ ਤੋਂ ਓਅੰਕਾਰ ਦਾ ਉਪਦੇਸ਼ ਦਿੰਦੇ ਹਨ। ਪਾਂਧਾ ਜੀ ੳ ਦੇ ਅਰਥ ਦੱਸੋ। ਪਾਂਧਾ ਕਹਿੰਦਾ ਹੈ ਕਿ ਇਸ ਦਾ ਕੋਈ ਅਰਥ ਨਹੀਂ ਹੈ। ਸਤਿਗੁਰੂ ਜੀ ਮਹਾਰਾਜ ਕਹਿੰਦੇ ਹਨ ਕਿ ਇਹ ੳ ਬੇਮਾਇਨੇ ਹੈ ? ਅਰਥ ਨਹੀਂ ਹੈ ? ਹਾਂ, ਬੇਮਾਇਨੇ ਹੈ। ਫਿਰ ਬੇਮਾਇਨੇ ਅੱਖਰ ਮੈਂ ਨਹੀਂ ਪੜ੍ਹਨੇ। ਸਤਿਗੁਰੂ ਖੜੇ ਹੋ ਗਏ। ਜਦੋਂ ਚੱਲਣ ਲੱਗੇ ਤਾਂ ਪਾਂਧੇ ਨੇ ਬਾਂਹ ਫੜ ਲਈ। ਪਟਵਾਰੀ ਜੀ ਨੇ, ਤੁਹਾਡੇ ਪਿਤਾ ਨੇ ਮੇਰੇ ਕੋਲ ਪੜ੍ਹਨ ਲਈ ਭੇਜਿਆ ਹੈ, ਪੜ੍ਹਾਉਣ ਲਈ ਨਹੀਂ। ਮੈਂ ਕਹਿ ਰਿਹਾ ਹਾਂ ਕਿ ੳ ਦੇ ਅਰਥ ਨਹੀਂ ਹੁੰਦੇ, ਇਕ ਅੱਖਰ ਦੇ ਅਰਥ ਨਹੀਂ ਹੁੰਦੇ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਕਿਹਾ ਕਿ ਹੁੰਦੇ ਹਨ, ਤੁਹਾਨੂੰ ਪਤਾ ਨਹੀਂ ਹੈ। ਤੁਸੀਂ ਦੱਸੋ ਫਿਰ। ਉਥੇ ਗੁਰੂ ਨਾਨਕ ਦੇਵ ਜੀ ਨੇ ਪੱਟੀ ਉਚਾਰੀ ਹੈ। ਇਕ ਇਕ ਅੱਖਰ ਦੇ ਅਰਥ ਦੱਸੇ ਹਨ ਅਤੇ ਇਹ ਸਾਰੀ ਬਾਣੀ ਧੰਨ ਗੁਰੂ ਗ੍ਰੰਥ ਸਾਹਿਬ ਮਹਾਰਾਜ ਵਿਚ ਦਰਜ ਹੈ। ਇਕ ਇਕ ਅੱਖਰ ਤੋਂ ਪ੍ਰਮਾਤਮਾ ਦੀ ਪ੍ਰੇਰਨਾ ਲਈ ਜਾ ਸਕਦੀ ਹੈ-

*ਅਖਰੀ ਨਾਮੁ ਅਖਰੀ ਸਾਲਾਹ॥*
*ਅਖਰੀ ਗਿਆਨੁ ਗੀਤ ਗੁਣ ਗਾਹ॥*

ਅਖਰੀ ਲਿਖਣੁ ਬੋਲਣੁ ਬਾਣਿ॥
ਅਖਰਾ ਸਿਰਿ ਸੰਜੋਗੁ ਵਖਾਣਿ॥

(ਜਪੁ ਜੀ ਸਾਹਿਬ)

ਸਾਰਾ ਗਿਆਨ, ਧਿਆਨ, ਨਾਮ, ਥਾਂ, ਟਿਕਾਣੇ ਅੱਖਰਾਂ ਦੇ ਅਧੀਨ ਹਨ। ਅੱਖਰਾਂ ਦੇ ਜੋੜ ਨਾਲ ਪੂਰਾ ਸ਼ਬਦ ਬਣਦਾ ਹੈ। ਇਸ ਨਾਲ ਹੀ ਜਗਤ ਨੂੰ ਸਮਝਾਇਆ ਜਾ ਸਕਦਾ ਹੈ। ਤਕਰੀਬਨ ਤਕਰੀਬਨ ਮਨੁੱਖ ਹੱਥਾਂ ਪੈਰਾਂ ਤੋਂ ਸੰਸਾਰ ਦਾ ਇੰਨਾ ਕੰਮ ਨਹੀਂ ਲੈਂਦਾ, ਜਿੰਨਾ ਜ਼ਬਾਨ ਤੋਂ ਲੈਂਦਾ ਹੈ ਅਤੇ ਪ੍ਰਮਾਤਮਾ ਦੀ ਸਾਧਨਾ ਤਾਂ ਜ਼ਬਾਨ 'ਤੇ ਹੀ ਖੜੀ ਹੈ।

ਸਤਿਗੁਰੂ ਕਹਿੰਦੇ ਹਨ ਕਿ ਅਜਿਹਾ ਕਿਵੇਂ ਹੋ ਸਕਦਾ ਹੈ ਕਿ ਇਕ ਅੱਖਰ ਦਾ ਕੋਈ ਸੰਕੇਤਕ ਅਰਥ ਨਾ ਹੋਵੇ। ਜਦੋਂ ਸਤਿਗੁਰੂ ਨੇ ਪੱਟੀ ਲਿਖੀ ਅਤੇ ਇਕ ਇਕ ਅੱਖਰ ਦੇ ਸੰਕੇਤਕ ਅਰਥ ਲਿਖੇ ਤੇ ਕਿਹਾ ਪੜ੍ਹੋ ਪਾਂਧਾ ਜੀ। ਇਸ ਬੁੱਢੇ ਪਾਂਧੇ ਨੇ ਵੀ ਸਿਜਦਾ ਕਰ ਦਿੱਤਾ ਅਤੇ ਪਿਤਾ ਕਲਿਆਣ ਦਾਸ ਜੀ ਨੂੰ ਕਿਹਾ ਕਿ ਇਸ ਬਾਲਕ ਨੂੰ ਮੈਂ ਨਹੀਂ ਪੜ੍ਹਾ ਸਕਦਾ, ਇਸਨੇ ਤਾਂ ਮੈਨੂੰ ਪੜ੍ਹਾ ਦਿੱਤਾ ਹੈ। ਨਾਲ ਹੀ ਕਿਹਾ ਕਿ ਇਸਨੂੰ ਕਿਸੇ ਵਿਦਿਆਲੇ ਵਿਚ, ਕਿਸੇ ਮਦਰੱਸੇ ਵਿਚ ਨਾ ਪਾਉਣਾ, ਇਹ ਜਗਤ ਨੂੰ ਪੜ੍ਹਾਉਣ ਲਈ ਆਇਆ ਹੈ, ਪੜ੍ਹਨ ਲਈ ਨਹੀਂ। ਇਹ ਕੁਝ ਦੱਸਣ ਲਈ ਆਇਆ ਹੈ।

SIKHBOOKCLUB.COM

ਕਲਿਆਣ ਦਾਸ ਨੂੰ ਬੜੀ ਮਾਯੂਸੀ ਹੋਈ ਕਿ ਨਾਨਕ ਪੜ੍ਹ ਨਹੀਂ ਸਕਿਆ। ਮੱਝਾਂ ਚਾਰਨ ਨੂੰ ਦੇ ਦਿੱਤੀਆਂ। ਅੱਜ ਮੱਝਾਂ ਚਾਰਦਿਆਂ ਹੋਇਆਂ ਸਰੀਰ ਨੂੰ ਥੋੜ੍ਹੀ ਜਿਹੀ ਸੁਸਤੀ ਆਈ ਤੇ ਦਰੱਖ਼ਤ ਦੇ ਥੱਲੇ ਸੌਂ ਗਏ। ਦਰੱਖ਼ਤ ਦੀ ਛਾਇਆ ਇਕ ਪਾਸੇ ਹੋ ਗਈ ਤੇ ਮਹੀਨਾ ਵਿਸਾਖ ਦਾ ਸੀ। ਧੁੱਪ ਪੈਣ ਲੱਗ ਪਈ। ਤੇਜ਼ ਧੁੱਪ ਜਦੋਂ ਗੁਰੂ ਨਾਨਕ ਦੇ ਮੁਖੜੇ 'ਤੇ ਪੈਣ ਲੱਗੀ ਤਾਂ ਇਕ ਸਰਪ ਆਇਆ, ਉਸਨੇ ਆਪਣੀ ਛਜਲੀ ਪਸਾਰ ਕੇ ਮੁਖੜੇ 'ਤੇ ਛਾਇਆ ਕੀਤੀ। ਰਾਹਗੀਰਾਂ ਨੇ ਸਮਝ ਲਿਆ ਕਿ ਨਾਨਕ ਜੀ ਸੁੱਤੇ ਹੋਏ ਨਹੀਂ, ਸੱਪ ਨੇ ਡੰਗ ਮਾਰਿਆ ਹੈ ਤੇ ਖ਼ਤਮ ਹੋ ਗਏ ਹਨ। ਪਰ ਤਲਵੰਡੀ ਵਿਚ ਇਕ ਰਮਜ਼ੀ ਬੰਦਾ ਵੀ ਰਹਿੰਦਾ ਸੀ ਜੋ ਤਲਵੰਡੀ ਦਾ ਮਾਲਕ ਸੀ ਰਾਏ ਬੁਲਾਰ। ਪਿਤਾ ਕਲਿਆਣ ਦਾਸ ਮੁਲਾਜ਼ਮ ਸਨ। ਇਹ ਜਦੋਂ ਲੰਘੇ ਅਤੇ ਘੋੜੇ ਤੋਂ ਉਤਰ ਕੇ ਸਲਾਮ ਕੀਤੀ। ਅਜਿਹੇ ਸੱਪ ਜਿਨ੍ਹਾਂ ਨੂੰ ਡੰਗ ਮਾਰ ਕੇ ਖ਼ਤਮ ਕਰ ਦਿੰਦੇ ਹਨ, ਗੁਰੂ ਨਾਨਕ ਦੇ ਮੁਖੜੇ 'ਤੇ ਛਾਇਆ ਕਰ ਰਹੇ ਹਨ। ਸਰਪ ਨੇ ਛਾਇਆ ਕੀਤੀ ਹੈ।

ਸ਼ਹਿਰ ਵਿਚ ਚਰਚਾ ਹੋਈ। ਕੁਝ ਅੱਖਾਂ ਜੋ ਅਨੁਭਵੀ ਸਨ, ਗੁਰੂ ਨਾਨਕ ਨੂੰ ਹੋਰ ਢੰਗ ਨਾਲ ਦੇਖਣ ਲੱਗ ਪਈਆਂ। ਕੁਝ ਦਿਲ ਦਿਮਾਗ਼ ਦੇ ਅੰਦਰ ਸਤਿਕਾਰ ਵੀ ਪੈਦਾ ਹੋਏ। ਪਰ ਪਿਤਾ ਆਖ਼ਿਰ ਪਿਤਾ ਹੈ। ਤਲਵੰਡੀ ਦੇ ਵਾਸੀ ਜਦੋਂ ਸਤਿਕਾਰ ਕਰਨ ਲੱਗ ਪਏ ਤਾਂ ਇਸਦੇ ਨਾਲ ਕਲਿਆਣ ਦਾਸ ਨੂੰ ਖ਼ੁਸ਼ੀ ਨਹੀਂ ਹੋਈ ਸਗੋਂ ਦੁੱਖ ਹੋਇਆ। ਕਿਹਾ, ਪੁੱਤਰ ਗਿਆਨਵਾਨ ਨਹੀਂ ਹੈ, ਕਾਰੋਬਾਰੀ ਨਹੀਂ ਹੈ, ਇਹ ਤਾਂ ਕੋਈ ਸੰਤ ਜਾਪਦਾ ਹੈ। ਭਾਵੇਂ ਉਹ

ਸੰਤ ਮਹਾਨ ਹੈ, ਪਰ ਮਾਤਾ ਪਿਤਾ ਨਹੀਂ ਚਾਹੁੰਦੇ ਕਿ ਪੁੱਤਰ ਸੰਤ ਹੋਵੇ। ਉਹ ਚਾਹੁੰਦੇ ਹਨ ਕਿ ਪੁੱਤਰ ਕਾਰੋਬਾਰੀ ਹੋਵੇ, ਧਨਵਾਨ ਹੋਵੇ। ਪਿਤਾ ਕਲਿਆਣ ਦਾਸ ਦੀ ਵੀ ਇਹ ਚਾਹਤ ਹੈ। ਪਰ ਗੁਰੂ ਨਾਨਕ ਦੀ ਚਾਹਤ ਤਾਂ ਜਗਤ ਨੂੰ ਪ੍ਰਮਾਤਮਾ ਨਾਲ ਜੋੜਨਾ ਹੈ। ਉਨ੍ਹਾਂ ਸ਼ਹਿਰ ਵਾਸੀਆਂ ਨੂੰ, ਦੇਸ਼ ਵਾਸੀਆਂ ਨੂੰ, ਫਿਰ ਅਫ਼ਗਾਨਿਸਤਾਨ, ਈਰਾਨ, ਅਰਬ, ਰਸ਼ੀਆ, ਤਿੱਬਤ, ਭੂਟਾਨ, ਸਿੱਕਮ, ਲੰਕਾ ਅਤੇ ਚਾਈਨਾ ਦੇ ਇਲਾਕੇ ਵਿਚ ਭਰਮਨ ਕਰਕੇ ਮਨੁੱਖਤਾ ਨੂੰ ਪਰੀਪੂਰਨ ਪ੍ਰਮਾਤਮਾ ਨਾਲ ਜੋੜਨ ਦਾ ਯਤਨ ਕੀਤਾ।

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜਦੋਂ ਜਵਾਨੀ ਵਿਚ ਪੈਰ ਰੱਖਿਆ ਤਾਂ ਪਿਤਾ ਕਲਿਆਣ ਦਾਸ ਨੇ ਸੋਚਿਆ ਕਿ ਪੁੱਤਰ ਪੜ੍ਹ ਨਹੀਂ ਸਕਿਆ, ਪੁੱਤਰ ਢੰਗ ਨਾਲ ਖੇਤੀ ਬਾੜੀ ਨਹੀਂ ਕਰ ਸਕਿਆ। ਸੋਚਿਆ ਕਿਸੇ ਕਾਰੋਬਾਰ ਵਿਚ ਪਾਈਏ। ਉਸ ਜ਼ਮਾਨੇ ਵਿਚ ਚਾਂਦੀ ਦੇ ਸਿੱਕੇ ਚੱਲਦੇ ਸਨ। ਇਕ ਰੁਪਈਆ ਬੜੀ ਮਹੱਤਤਾ ਰੱਖਦਾ ਸੀ। 20 ਰੁਪਏ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਦਿੱਤੇ। ਗੁਰੂ ਜੀ ਵਪਾਰ ਕਰਨ ਲਈ ਚੱਲੇ ਹਨ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਰਾਹ ਵਿਚ ਤਕਰੀਬਨ 25 ਕੁ ਬੈਠੇ ਹੋਏ ਸਾਧੂ ਮਿਲੇ ਜੋ ਦੋ ਦਿਨਾਂ ਦੇ ਭੁੱਖੇ ਸਨ ਪਰ ਸ਼ੁਕਰਾਨੇ ਵਿਚ ਸਨ, ਬੰਦਗੀ ਵਿਚ ਸਨ। ਗੁਰੂ ਨਾਨਕ ਦੇਵ ਜੀ ਨੇ ਉਹਨਾਂ 20 ਰੁਪਈਆਂ ਨਾਲ ਭੁੱਖੇ ਸਾਧੂਆਂ ਨੂੰ ਭੋਜਨ ਛਕਾ ਦਿੱਤਾ ਅਤੇ ਦੱਬੇ ਪੈਰਾਂ ਨਾਲ ਵਾਪਿਸ ਆਏ। ਬਾਲਾ ਜੀ ਨੇ ਜਾ ਕੇ ਪਿਤਾ ਕਲਿਆਣ ਦਾਸ ਨੂੰ ਦੱਸ ਦਿੱਤਾ। ਕ੍ਰੋਧਿਤ ਹੋਏ ਪਿਤਾ ਨੇ ਬਾਹਰ ਆ ਕੇ ਦਰੱਖ਼ਤ ਥੱਲੇ ਬੈਠੇ ਗੁਰੂ ਨਾਨਕ ਨੂੰ ਦੋ ਥੱਪੜ ਮਾਰੇ। ਕੌਣ ਦੱਸੇ ਪਿਤਾ ਕਲਿਆਣ ਦਾਸ ਨੂੰ 20 ਰੁਪਈਆਂ ਨਾਲ ਉਹ ਸੌਦਾ ਹੋਇਆ ਹੈ, ਜਿਸ ਦੀ ਬਰਕਤ ਰਹਿੰਦੀ ਦੁਨੀਆਂ ਤੱਕ ਚੱਲੇਗੀ ਅਤੇ ਚੱਲ ਰਹੀ ਹੈ। ਪਿਤਾ ਨੇ ਪੁੱਛਿਆ, ਕੀ ਵਪਾਰ ਤੂੰ ਕੀਤਾ ? ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਸੱਚ ਦਾ ਸੌਦਾ ਕੀਤਾ ਹੈ। ਗੁਰਦੁਆਰਾ ਸੱਚਾ ਸੌਦਾ ਪਾਕਿਸਤਾਨ ਵਿਚ ਮੌਜੂਦ ਹੈ।

ਪਿਤਾ ਕਲਿਆਣ ਦਾਸ ਨੇ ਸੋਚਿਆ ਕਿ ਜਵਾਨ ਹੋ ਗਿਆ ਹੈ, ਵਿਆਹ ਕਰਵਾ ਦੇਈਏ। ਬਟਾਲੇ ਵਿਚ ਮੂਲੇ ਖੱਤਰੀ ਦੀ ਲੜਕੀ ਬੀਬੀ ਸੁਲੱਖਣੀ ਨਾਲ ਆਪ ਜੀ ਦੀ ਮੰਗਣੀ ਹੋਈ। ਫਿਰ ਉਹਨਾਂ ਦਾ ਵਿਆਹ ਹੋਇਆ।

ਮਹਿਤਾ ਕਾਲੂ ਜੀ ਦੀ ਪਹਿਲੀ ਔਲਾਦ ਦਾ ਜਨਮ ਨਾਨਕਿਆਂ ਦੇ ਘਰ ਹੋਇਆ ਸੀ। ਨਾਨੀ ਨੇ ਇਸ ਬੱਚੀ ਨਾਲ ਇੰਨਾ ਲਾਡ ਪਿਆਰ ਕੀਤਾ ਕਿ ਮੋਹ ਹੋ ਗਿਆ। ਕਹਿਣ ਲੱਗੇ ਕਿ ਇਹ ਤਾਂ ਨਾਨਕਿਆਂ ਦੀ ਹੈ, ਨਾਨਕੀ। ਇਹ ਨਾਮ ਕਿਸੇ ਰਸਮੋ ਰਿਵਾਜ ਨਾਲ ਨਹੀਂ ਸੀ ਰੱਖਿਆ ਗਿਆ ਬਲਕਿ ਨਾਨੀ ਦੇ ਮੁਖਾਰਬਿੰਦ ਤੋਂ ਸੁਭਾਵਿਕ ਨਿਕਲਿਆ ਸੀ। ਦੂਜੀ ਔਲਾਦ ਰਾਏ ਭੋਏ ਦੀ ਤਲਵੰਡੀ ਵਿਚ ਹੋਈ। ਮਾਸੂਮ ਬਾਲਕ ਨੂੰ ਤ੍ਰਿਪਤਾ ਜੀ ਨੇ ਨਾਨਕੀ ਦੀ ਗੋਦ ਵਿਚ ਪਾ ਕੇ ਕਿਹਾ ਸੀ ਕਿ ਇਹ ਨਾਨਕੀ ਦਾ ਵੀਰ ਹੈ ਨਾਨਕ। ਨਾਨਕੀ ਵਿਆਹੀ ਜਾ ਚੁੱਕੀ ਸੀ, ਸੁਲਤਾਨਪੁਰ ਵਿਚ ਰਹਿੰਦੀ ਸੀ। ਪਿਤਾ ਨੇ ਉਥੇ ਗੁਰੂ ਨਾਨਕ ਨੂੰ ਭੇਜ ਦਿੱਤਾ।

ਭਾਈ ਜੈ ਰਾਮ ਨੇ ਸੁਲਤਾਨਪੁਰ ਦੇ ਨਵਾਬ ਕੋਲ ਨੌਕਰ ਰਖਾ ਦਿੱਤਾ। ਮੋਦੀ ਬਣਾ ਦਿੱਤਾ।

ਗੁਰੂ ਨਾਨਕ ਦੇਵ ਜੀ ਮੋਦੀਖ਼ਾਨਾ ਚਲਾ ਰਹੇ ਹਨ। ਜਿਹੜੇ ਨਵਾਬ ਦੇ ਮੁਲਾਜ਼ਮ ਸਨ, ਉਹਨਾਂ ਨੂੰ ਇਸ ਮੋਦੀਖ਼ਾਨੇ ਤੋਂ ਰਸਦ ਦੇਣੀ ਹੁੰਦੀ ਸੀ। ਇਕ ਦਿਨ ਮਹਾਰਾਜ ਸਰੂਰ ਵਿਚ ਆਏ, ਤੱਕੜੀ ਤੋਲ ਰਹੇ ਹਨ ਤੇ ਗਿਣਤੀ ਕਰਦੇ ਜਾ ਰਹੇ ਹਨ। ਜਦੋਂ ਤੇਰ੍ਹਾਂ 'ਤੇ ਆਏ ਤਾਂ ਹੁਣ ਤੇਰ੍ਹਾਂ ਤਾਂ ਹਿੰਦਸਾ ਹੈ, ਪਰ ਹਿੰਦਸੇ ਦੇ ਉਚਾਰਨ ਕਰਦਿਆਂ ਹੀ 'ਤੇਰਾ' ਨਾਲ ਜੁੜ ਗਏ, ਪ੍ਰਭੂ ਨਾਲ ਜੁੜ ਗਏ। ਫਿਰ ਦਿਨ ਭਰ ਤੋਲੀ ਗਏ, ਸਭ ਨੂੰ ਦੇਈ ਗਏ ਤੇਰ੍ਹਾਂ-ਤੇਰ੍ਹਾਂ-ਤੇਰ੍ਹਾਂ। ਸ਼ਾਮ ਤੱਕ ਤੇਰ੍ਹਾਂ ਤੇਰ੍ਹਾਂ ਕਰਕੇ ਦਿੰਦੇ ਰਹੇ।

ਨਵਾਬ ਤੱਕ ਖ਼ਬਰਾਂ ਪਹੁੰਚ ਗਈਆਂ ਕਿ ਗੁਰੂ ਨਾਨਕ ਨੇ ਤੁਹਾਡਾ ਮੋਦੀਖ਼ਾਨਾ ਲੁਟਾ ਦੇਣਾ ਹੈ। ਨਵਾਬ ਭੱਜਿਆ ਹੋਇਆ ਆਇਆ ਤੇ ਦੇਖਕੇ ਦੰਗ ਰਹਿ ਗਿਆ ਕਿ ਕੋਈ ਕਮੀ ਨਹੀਂ। ਪੰਡਾਲ ਤਾਂ ਉਸੇ ਤਰੀਕੇ ਨਾਲ ਭਰਿਆ ਹੋਇਆ ਹੈ। ਨਵਾਬ ਨੇ ਸਿਜਦਾ ਕੀਤਾ। ਜਦੋਂ ਹੈ ਹੀ ਸਭ ਕੁਝ ਉਸਦਾ, ਫਿਰ ਤੋਟ ਕਿਵੇਂ ਆਵੇਗੀ।

ਵਪਾਰ ਵਿਚ ਰਹਿੰਦਿਆਂ ਪ੍ਰਮਾਤਮਾ ਦੀ ਬੰਦਗੀ ਕਿਵੇਂ ਕਰਨੀ ਹੈ, ਗੁਰੂ ਨਾਨਕ ਨੇ ਇਹ ਸਿਖਸ਼ਾ-ਦਿਖਸ਼ਾ ਦਿੱਤੀ। ਮਨੁੱਖ ਦੇ ਜੀਵਨ ਭਰ ਦੇ ਗਿਆਨ ਨੂੰ ਇਕੱਠਾ ਕਰੀਏ ਤਾਂ ਇਹ ਸਾਗਰ ਵਿਚੋਂ ਮਿਲੇ ਇਕ ਚਮਚ ਪਾਣੀ ਤੋਂ ਜ਼ਿਆਦਾ ਨਹੀਂ ਹੈ। ਜਾਣਨ ਨੂੰ ਬਹੁਤ ਕੁਝ ਹੈ। ਜ਼ਿੰਦਗੀ ਸੀਮਤ ਹੈ, ਜਾਣਨਾ ਅਸੀਮ ਹੈ। ਇਸ ਕਰਕੇ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਅਜਿਹੇ ਮੱਤ ਨੂੰ, ਅਜਿਹੇ ਸਿਧਾਂਤ ਨੂੰ ਜਨਮ ਦਿੱਤਾ ਕਿ ਜਿਸਦੇ ਵਿਚ ਹੰਕਾਰ ਲਈ ਕੋਈ ਗੁੰਜਾਇਸ਼ ਨਹੀਂ ਸੀ। ਮੈਨੂੰ ਕੁਝ ਵੀ ਨਹੀਂ ਪਤਾ। ਇਥੇ ਵੇਈਂ ਨਦੀ 'ਤੇ ਬੈਠ ਕੇ ਰੋਜ਼ ਰੋਜ਼ ਗੁਰੂ ਨਾਨਕ ਜਗਤ 'ਤੇ ਨਿਗਾਹ ਮਾਰਦੇ ਸਨ। ਮੂਲ ਸਿਧਾਂਤਕ ਨੁਕਤਾ ਗੁਰੂ ਨਾਨਕ ਨੇ ਜਗਤ ਦੇ ਸਾਹਮਣੇ ਰੱਖਿਆ ਕਿ ਪ੍ਰਮਾਤਮਾ ਇਕ ਹੈ।

ਗੁਰੂ ਨਾਨਕ ਦੇਵ ਜੀ ਦੇ ਕੰਠ ਤੋਂ ਜੋ ਪਹਿਲਾ ਬ੍ਰਹਮ ਵਾਕ ਪ੍ਰਗਟ ਹੋਇਆ, ਉਹ ਹੈ ਇੱਕ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਇੱਕ ਤੋਂ ਆਰੰਭ ਹੁੰਦੀ ਹੈ। ਸੰਸਾਰ ਦੇ ਵਾਹਿਦ ਗ੍ਰੰਥ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਹਨ, ਜਿਨ੍ਹਾਂ ਦਾ ਬੋਲ ਇੱਕ ਤੋਂ ਆਰੰਭ ਹੁੰਦਾ ਹੈ ਅਤੇ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦਾ ਮੂਲ ਸੰਦੇਸ਼ ਸਮੂਹ ਬ੍ਰਹਿਮੰਡ ਦੀ ਅਨੇਕਤਾ ਵਿਚੋਂ ਇੱਕ ਨੂੰ ਲੱਭਣਾ ਅਤੇ ਉਸੇ ਇੱਕ ਨੂੰ ਅਨੇਕਤਾ ਨਿਰੂਪਨ ਕਰਨਾ, ਬਸ ਇਹੀ ਧਰਮ ਹੈ। ਉਸ ਇੱਕ ਦੇ ਨਾਮ 'ਤੇ ਏਕਤਾ ਹੋ ਸਕਦੀ ਹੈ, ਜਾਤ ਦੇ ਨਾਮ 'ਤੇ ਨਹੀਂ। ਜਾਤ-ਪਾਤ ਅਲੱਗ ਅਲੱਗ ਹੈ, ਮੁਲਕ ਅਲੱਗ-ਅਲੱਗ ਹਨ, ਪਰ ਪ੍ਰਮਾਤਮਾ ਅਲੱਗ-ਅਲੱਗ ਨਹੀਂ। ਜਿਵੇਂ ਸੂਰਜ ਸਾਰੀ ਪ੍ਰਿਥਵੀ ਦਾ ਸਾਂਝਾ ਹੈ, ਇਸੇ ਕਰਕੇ ਸੂਰਜ ਦੇ ਨਾਮ ਅਨੇਕਾਂ ਹੋ ਸਕਦੇ ਹਨ, ਪਰ ਕੋਈ ਸੂਰਜ ਚਾਇਨਿਜ਼ ਨਹੀਂ ਹੈ, ਹਿੰਦੁਸਤਾਨੀ ਨਹੀਂ ਹੈ, ਪਾਕਿਸਤਾਨੀ ਨਹੀਂ ਹੈ, ਸੂਰਜ ਸੂਰਜ ਹੀ ਹੈ। ਜੋ ਸੂਰਜ ਹੈ ਉਹ ਵੰਡਿਆ ਨਹੀਂ ਜਾ ਸਕਦਾ।

ਜੋ ਪ੍ਰਮਾਤਮਾ ਹੈ, ਉਹ ਸਿਰਫ਼ ਮੇਰਾ ਨਹੀਂ ਹੈ ਅਤੇ ਜੋ ਸਿਰਫ਼ ਮੇਰਾ ਹੀ ਹੈ, ਉਹ ਪ੍ਰਮਾਤਮਾ ਵੀ ਨਹੀਂ ਹੈ। ਉਸਦੇ ਨਾਮ ਅਲੱਗ ਹੋ ਸਕਦੇ ਹਨ, ਪਰ ਉਹ ਇਕ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਐਲਾਨੀਆ ਕਹਿੰਦੇ ਹਨ-

*ਬਲਿਹਾਰੀ ਜਾਉ ਜੇਤੇ ਤੇਰੇ ਨਾਮ ਹੈ॥*

(ਅੰਗ ੧੧੬੮)

ਜਿੰਨੇ ਵੀ ਤੇਰੇ ਨਾਮ ਹਨ, ਐ ਸੂਰਜ, ਤੈਨੂੰ ਰਵੀ ਕਹਿੰਦੇ ਹਨ, ਠੀਕ ਹੈ, ਤੈਨੂੰ ਭਾਨ ਕਹਿੰਦੇ ਹਨ, ਤੈਨੂੰ ਖ਼ੁਰਸ਼ੀਦ ਕਹਿੰਦੇ ਹਨ, ਤੈਨੂੰ ਆਫ਼ਤਾਬ ਕਹਿੰਦੇ ਹਨ, ਤੈਨੂੰ SUN ਕਹਿੰਦੇ ਹਨ, ਅਸੀਂ ਕੁਰਬਾਨ ਜਾਂਦੇ ਹਾਂ। ਤੈਨੂੰ ਅੱਲ੍ਹਾ ਕਹਿੰਦੇ ਹਨ, ਤੈਨੂੰ ਰਾਮ ਕਹਿੰਦੇ ਹਨ, ਤੈਨੂੰ ਰਹੀਮ ਕਹਿੰਦੇ ਹਨ, ਤੈਨੂੰ ਭਗਵਾਨ ਕਹਿੰਦੇ ਹਨ, ਤੈਨੂੰ ਵਾਹਿਗੁਰੂ ਕਹਿੰਦੇ ਹਨ, ਤੈਨੂੰ ਕਰਤਾਰ ਕਹਿੰਦੇ ਹਨ, ਤੈਨੂੰ ਸਤਿਨਾਮ ਕਹਿੰਦੇ ਹਨ। ਹੇ ਪਰੀ ਪੂਰਨ ਪ੍ਰਮਾਤਮਾ ! ਤੇਰੇ ਸਾਰੇ ਹੀ ਨਾਮਾਂ ਤੋਂ ਮੈਂ ਕੁਰਬਾਨ ਜਾਂਦਾ ਹਾਂ। ਇਹ ਦੁਨੀਆਂ ਦਾ ਪਹਿਲਾ ਪੈਗ਼ੰਬਰੀ ਪੁਰਸ਼ ਹੈ ਜਿਸ ਦੀ ਬਾਣੀ ਇੱਕ ਤੋਂ ਆਰੰਭ ਹੁੰਦੀ ਹੈ। ੧ੴ, ਉਹ ਇੱਕ ਹੀ ਓਅੰਕਾਰ ਹੈ। ਉਸ ਤੋਂ ਉੱਤਪਤੀ, ਪਾਲਣਾ ਤੇ ਨਾਸ਼ ਹੋ ਰਿਹਾ ਹੈ। ਉਸ ਇੱਕ ਨਾਲ ਜੁੜਨਾ ਅਤੇ ਜੋੜਨਾ, ਬਸ ਸਾਰੀ ਜ਼ਿੰਦਗੀ ਗੁਰੂ ਨਾਨਕ ਦਾ ਇਹੀ ਚਲਨ ਰਿਹਾ।

SIKHBOOKCLUB.COM

ਸੁਲਤਾਨਪੁਰ ਦਾ ਨਵਾਬ ਘੋੜੇ ਤੋਂ ਉਤਰ ਕੇ ਕਹਿੰਦਾ ਹੈ ਕਿ ਗੁਰੂ ਨਾਨਕ ਜੀ, ਤੁਸੀਂ ਕਹਿੰਦੇ ਹੋ ਅੱਲ੍ਹਾ ਤੇ ਰਾਮ ਇੱਕ ਹੈ। ਮਹਾਰਾਜ ਕਹਿੰਦੇ ਹਨ, ਇਸ ਦੇ ਵਿਚ ਸ਼ੱਕ ਕੀ ਹੈ, ਇਕ ਹੀ ਹੈ। ਨਵਾਬ ਕਹਿੰਦਾ ਹੈ, ਜੇ ਇੱਕ ਹੀ ਹੈ ਤਾਂ ਇਸ਼ਾ ਦੀ ਨਮਾਜ਼ ਦਾ ਵਕਤ ਹੋ ਗਿਆ ਹੈ, ਚੱਲੋ ਸਾਡੇ ਨਾਲ ਨਮਾਜ਼ ਪੜ੍ਹੋ। ਗੁਰੂ ਨਾਨਕ ਦੇਵ ਜੀ ਮਹਾਰਾਜ ਜੁੱਤੀ ਪਹਿਨ ਕੇ ਕਹਿਣ ਲੱਗੇ ਚੱਲੋ। ਦਰਅਸਲ ਨਵਾਬ ਦਾ ਅੱਜ ਤੱਕ ਕਮਜ਼ੋਰ ਬੰਦਿਆਂ ਨਾਲ ਪਾਲਾ ਪਿਆ ਸੀ। ਕਿਸੇ ਅਧਿਆਤਮਕ ਬਲੀ ਨਾਲ ਪਾਲਾ ਨਹੀਂ ਪਿਆ ਸੀ। ਹੈਰਾਨ ਹੋ ਗਿਆ ਕਿ ਇਹ ਤਾਂ ਖੜੇ ਹੋ ਗਏ ਹਨ। ਪਹੁੰਚ ਗਏ ਮਸਜਿਦ ਵਿਚ। ਕੁਝ ਅਹਿਲਕਾਰ ਹਨ, ਇਮਾਮ ਹੈ ਅਤੇ ਗੁਰੂ ਨਾਨਕ ਜੀ ਵੀ ਲਾਈਨ ਵਿਚ ਖੜੇ ਹੋ ਗਏ। ਸਾਰੇ ਸੁਲਤਾਨਪੁਰ ਵਿਚ ਖ਼ਬਰਾਂ ਪਹੁੰਚ ਗਈਆਂ ਕਿ ਨਾਨਕ ਜੀ ਨਿਮਾਜ਼ ਪੜ੍ਹਨ ਚਲੇ ਗਏ। ਭੈਣ ਨਾਨਕੀ ਹੱਸ ਪਈ, ਉਹ ਰਮਜ਼ ਨੂੰ ਜਾਣਦੀ ਸੀ।

ਇਮਾਮ ਨੇ ਨਮਾਜ਼ ਸ਼ੁਰੂ ਕੀਤੀ। ਸਾਰੇ ਸਜਦੇ ਵਿਚ ਲੀਨ ਹੋਏ, ਪਰ ਗੁਰੂ ਨਾਨਕ ਖੜੇ ਹਨ। ਥੋੜ੍ਹੀਆਂ ਜਿਹੀਆਂ ਅੱਖਾਂ ਖੋਲ੍ਹ ਕੇ ਨਵਾਬ ਨੇ ਦੇਖਿਆ ਕਿ ਗੁਰੂ ਨਾਨਕ ਬਾਰ ਬਾਰ ਸੱਜਦਾ ਨਹੀਂ ਕਰ ਰਿਹਾ, ਖੜੇ ਹਨ। ਨਮਾਜ਼ ਦੀ ਸੰਪੂਰਨਤਾ ਤੋਂ ਬਾਅਦ ਸੁਲਤਾਨਪੁਰ ਦਾ ਨਵਾਬ ਕਹਿੰਦਾ ਹੈ ਕਿ ਸਭ ਗੱਲਾਂ ਹੀ ਗੱਲਾਂ ਹਨ। ਰਾਮ ਅਤੇ ਅੱਲ੍ਹਾ ਇੱਕ ਹੈ। ਤੁਸੀਂ ਕਿਹਾ ਸੀ ਕਿ ਸਾਡੇ ਨਾਲ ਨਮਾਜ਼ ਪੜ੍ਹੋਗੇ, ਤੁਸੀਂ ਨਹੀਂ ਪੜ੍ਹੀ। ਧੰਨ ਗੁਰੂ ਨਾਨਕ ਦੇਵ ਜੀ ਕਹਿੰਦੇ

ਹਨ ਕਿ ਨਵਾਬ ਸਾਹਿਬ, ਅਸੀਂ ਆਪਣੇ ਵਾਅਦੇ 'ਤੇ ਕਾਇਮ ਹਾਂ। ਤੁਹਾਡੇ ਨਾਲ ਨਮਾਜ਼ ਪੜ੍ਹਨੀ ਸੀ, ਪਰ ਤੁਸੀਂ ਤਾਂ ਕਾਬਲ ਵਿਚ ਘੋੜੇ ਖ਼ਰੀਦ ਰਹੇ ਸੀ। ਮੈਂ ਘੋੜੇ ਨਹੀਂ ਖ਼ਰੀਦਣੇ। ਨਵਾਬ ਨੇ ਦੋ ਬੰਦੇ ਭੇਜੇ ਸਨ ਕਾਬਲ ਵਿਚ ਘੋੜੇ ਖ਼ਰੀਦਣ ਲਈ। ਕਾਬਲ ਪ੍ਰਾਚੀਨ ਕਾਲ ਤੋਂ ਘੋੜਿਆਂ ਦੀ ਮੰਡੀ ਰਿਹਾ ਹੈ। ਸਾਉਣ ਭਾਦਰੋਂ ਦੇ ਮਹੀਨੇ ਵਿਚ ਬਹੁਤ ਵੱਡੀ ਮੰਡੀ ਲੱਗਦੀ ਹੈ। ਨਵਾਬ ਨੇ ਦੋ ਬੰਦੇ ਘੋੜੇ ਖ਼ਰੀਦਣ ਲਈ ਭੇਜੇ ਸਨ। ਮਨ ਘੋੜਿਆਂ ਵਿਚ ਸੀ। ਗੁਰੂ ਨਾਨਕ ਦੇਵ ਮਹਾਰਾਜ ਕਹਿੰਦੇ ਹਨ ਕਿ ਨਵਾਬ ਸਾਹਿਬ, ਅਸੀਂ ਤੁਹਾਡੇ ਨਾਲ ਨਮਾਜ਼ ਪੜ੍ਹਨੀ ਸੀ, ਪਰ ਤੁਸੀਂ ਤਾਂ ਕਾਬਲ ਵਿਚ ਘੋੜੇ ਖ਼ਰੀਦਣ ਗਏ ਸੀ, ਮੈਂ ਘੋੜੇ ਨਹੀਂ ਖ਼ਰੀਦਣੇ। ਬੜਾ ਸ਼ਰਮਸਾਰ ਹੋਇਆ ਨਵਾਬ।

ਪ੍ਰਭੂ ਦੀ ਬੰਦਗੀ ਤਾਂ ਕੋਈ ਕੋਈ ਕਰਦਾ ਹੈ। ਕਿਸੇ ਕਿਸੇ ਦਾ ਧਿਆਨ ਪ੍ਰਮਾਤਮਾ ਨਾਲ ਜੁੜਦਾ ਹੈ, ਨਹੀਂ ਤਾਂ ਹਰ ਬੰਦਾ ਆਪਣੇ ਘੋੜੇ ਖ਼ਰੀਦਣ ਜਾਂਦਾ ਹੈ—ਕੋਈ ਮੰਦਿਰਾਂ ਵਿਚ, ਕੋਈ ਮਸਜਿਦਾਂ ਵਿਚ, ਕੋਈ ਗੁਰਦੁਆਰੇ ਵਿਚ, ਕੋਈ ਚਰਚ ਵਿਚ। ਨਵਾਬ ਨੇ ਸੱਜਦਾ ਕੀਤਾ ਅਤੇ ਨਵਾਬ ਨੂੰ ਦੱਸਿਆ ਕਿ ਨਮਾਜ਼ ਤਾਂ ਮਨ ਦੀ ਹੁੰਦੀ ਹੈ, ਬੰਦਗੀ ਤਾਂ ਮਨ ਦੀ ਹੁੰਦੀ ਹੈ। ਮਨ ਹੀ ਖ਼ੁਦਾ ਵਿਚ ਨਹੀਂ ਤਾਂ ਨਮਾਜ਼ ਕਿਹੜੀ ਗੱਲ ਦੀ ਹੈ। ਇਸ ਤੋਂ ਬਾਅਦ ਸਤਿਗੁਰੂ ਮਹਾਰਾਜ ਨੇ ਸੰਸਾਰ ਨੂੰ ਦੇਖਿਆ ਅਤੇ ਆਪ ਨੇ ਵੱਖ-ਵੱਖ ਉਦਾਸੀਆਂ ਦੇ ਰਾਹੀਂ ਸੰਸਾਰ ਨੂੰ ਤਾਰਨ ਦਾ ਯਤਨ ਕੀਤਾ।

SIKHBOOKCLUB.COM

ਇਤਿਹਾਸਕਾਰ ਕਹਿੰਦੇ ਹਨ ਕਿ 82 ਹਜ਼ਾਰ ਮੀਲ ਦੀ ਗੁਰੂ ਨਾਨਕ ਨੇ ਪੈਦਲ ਯਾਤਰਾ ਕੀਤੀ। ਸਾਰਾ ਭਾਰਤ, ਅਠਾਹਠ ਤੀਰਥ, ਨੈਪਾਲ, ਸਿੱਕਮ, ਭੂਟਾਨ, ਤਿੱਬਤ ਦੀ ਯਾਤਰਾ ਕੀਤੀ। ਫਿਰ ਸਾਰਾ ਰਸ਼ੀਆ, ਅਫ਼ਗ਼ਾਨਿਸਤਾਨ, ਈਰਾਨ ਅਤੇ ਸਾਰਾ ਅਰਬ, ਫਿਰ ਉੱਧਰ ਲੰਕਾ, ਕੁਝ ਚਾਇਨਾ ਦਾ ਇਲਾਕਾ, ਇਹ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਭਰਮਣ ਹੈ। ਪ੍ਰਸ਼ਨ ਖੜਾ ਹੋਵੇਗਾ ਕਿ ਇੰਨਾ ਭਰਮਣ ਕਿਉਂ ਕੀਤਾ ? ਜਦੋਂ ਕੋਈ ਤਾਰਕਿਕ ਅਜਿਹਾ ਪੁੱਛਦਾ ਹੈ ਤਾਂ ਮੇਰਾ ਜਵਾਬ ਹੁੰਦਾ ਹੈ ਕਿ ਗੁਰੂ ਨਾਨਕ ਦੇ ਮਨ ਵਿਚ ਦੁੱਖ ਸੀ। ਹੈਰਾਨ ਹੋ ਕੇ ਕਹਿੰਦੇ ਹਨ ਕਿ ਫਿਰ ਜੋ ਦੁੱਖੀ ਹੈ, ਉਹ ਸੁੱਖ ਕਿਵੇਂ ਵੰਡ ਸਕਦਾ ਹੈ ? ਦੁੱਖ ਆਪਣਾ ਨਹੀਂ ਸੀ, ਜਗਤ ਦਾ ਸੀ। ਬੱਚਾ ਬੀਮਾਰ ਹੈ ਅਤੇ ਪ੍ਰੇਸ਼ਾਨ ਹੈ। ਉਸੇ ਬੇਚੈਨੀ ਕਰਕੇ, ਉਸੇ ਤਾਪ ਕਰਕੇ ਬੱਚੇ ਨੂੰ ਨੀਂਦ ਨਹੀਂ ਆ ਰਹੀ, ਪਰ ਮਾਂ ਨੂੰ ਵੀ ਨੀਂਦ ਨਹੀਂ ਆ ਰਹੀ। ਇਥੇ ਕੋਈ ਤਾਰਕਿਕ ਆਖੇ ਕਿ ਤਾਪ ਬੱਚੇ ਨੂੰ ਚੜ੍ਹਿਆ ਹੋਇਆ ਹੈ, ਮਾਂ ਤੈਨੂੰ ਤਾਂ ਨਹੀਂ, ਤੂੰ ਆਰਾਮ ਨਾਲ ਸੌਂ ਜਾ। ਨਹੀਂ, ਜਿਹੜਾ ਤਾਪ ਬੱਚੇ ਦੇ ਤਨ ਨੂੰ ਚੜ੍ਹਿਆ ਹੋਇਆ ਹੈ, ਉਹੀ ਤਾਪ ਮਾਂ ਦੇ ਮਨ ਨੂੰ ਚੜ੍ਹਿਆ ਹੋਇਆ ਹੈ। ਬੱਚੇ ਦੇ ਤਾਪ, ਬੱਚੇ ਦੇ ਦੁੱਖ ਨੂੰ ਮਾਂ ਨੇ ਆਪਣੇ ਮਨ ਦੇ ਵਿਚ ਧਾਰਨ ਕਰ ਲਿਆ। ਉਹ ਮਨ ਕਰਕੇ ਦੁੱਖੀ ਹੈ। ਸਾਰੀ ਰਾਤ ਜਾਗਦੀ ਰਹੀ, ਬੱਚੇ ਦੀ ਸੇਵਾ ਕਰਦੀ ਰਹੀ। ਇਕ ਬੱਚੇ ਦਾ ਦੁੱਖ ਜਦੋਂ ਮਾਂ ਨੇ ਆਪਣੇ ਹਿਰਦੇ ਵਿਚ ਧਾਰਨ ਕੀਤਾ ਤਾਂ ਉਹ ਸਾਰੀ ਰਾਤ ਚੈਨ ਨਾਲ ਸੌਂ ਨਹੀਂ ਸਕੀ। ਜਿਸ ਸਾਰੀ ਦੁਨੀਆਂ ਦਾ ਗ਼ਮ-ਦੁੱਖ

ਧੰਨ ਗੁਰੂ ਨਾਨਕ ਦੇਵ ਜੀ ਦੇ ਹਿਰਦੇ ਵਿਚ ਸੀ, ਉਹ ਚੈਨ ਨਾਲ ਤਲਵੰਡੀ ਜਾਂ ਸੁਲਤਾਨਪੁਰ ਕਿਵੇਂ ਰਹਿ ਸਕਦਾ ਸੀ। ਇਸ ਦੌਰਾਨ ਵਿਚ ਤਰ੍ਹਾਂ ਤਰ੍ਹਾਂ ਦੇ ਫ਼ਕੀਰ, ਸਾਧੂ, ਵਪਾਰੀ, ਨਵਾਬ, ਰਾਜੇ, ਮਹਾਰਾਜੇ, ਚੋਰ, ਠੱਗ, ਸ਼ੈਤਾਨ ਮਿਲਦੇ ਰਹੇ। ਸਭ ਦੀ ਝੋਲੀ ਵਿਚ ਪ੍ਰਭੂ ਨਾਮ ਦੀ ਖ਼ੈਰ ਪਾਂਦੇ ਰਹੇ। ਸਭ ਨੂੰ ਸਤਿਨਾਮ ਦਾ ਉਪਦੇਸ਼ ਦਿੰਦੇ ਰਹੇ। ਸਾਰਿਆਂ ਦੇ ਔਗੁਣਾਂ ਨੂੰ ਗੁਣਾਂ ਵਿਚ ਬਦਲਦੇ ਰਹੇ।

ਚਲਦਿਆਂ ਚਲਦਿਆਂ ਗੁਰੂ ਜੀ ਬਗ਼ਦਾਦ ਪਹੁੰਚੇ ਹਨ। ਬਗ਼ਦਾਦ ਵਿਚ ਯਾਦਗਾਰੀ ਅਸਥਾਨ ਧੰਨ ਗੁਰੂ ਨਾਨਕ ਦੇਵ ਜੀ ਦਾ ਮੌਜੂਦ ਹੈ। ਇਥੇ ਪੀਰ ਦਸਤਗੀਰ ਈਰਾਨੀ ਫ਼ਕੀਰ ਸੀ, ਉਸ ਦਾ ਡੇਰਾ ਸੀ। ਦਸਤਗੀਰ ਕਹਿੰਦੇ ਹਨ ਦੂਜੇ ਦੀ ਬਾਂਹ ਫੜਨ ਵਾਲਾ ਸੀ, ਦੂਜੇ ਦਾ ਸਹਾਰਾ ਬਣਨ ਵਾਲਾ ਸੀ। ਇਹ ਫ਼ਕੀਰ ਗੁਰੂ ਨਾਨਕ ਦੇਵ ਜੀ ਦੇ ਜਲਾਲ ਤੋਂ ਇੰਨਾ ਮੁਤਾਸਰ ਹੋਇਆ ਕਿ 17 ਦਿਨ ਗੁਰੂ ਨਾਨਕ ਪੀਰ ਦਸਤਗੀਰ ਦੇ ਮਹਿਮਾਨ ਰਹੇ। ਪੀਰ ਦਸਤਗੀਰ ਨੇ ਗੁਰੂ ਨਾਨਕ ਨੂੰ ਥੜੇ 'ਤੇ ਬਿਠਾਇਆ ਤੇ ਆਪ ਥੱਲੇ ਬੈਠਾ। ਇਹ ਥੜਾ ਯਾਦਗਾਰੀ ਰੂਪ ਵਿਚ ਅੱਜ ਵੀ ਮੌਜੂਦ ਹੈ। ਇਸ ਥੜੇ ਉੱਤੇ ਥੜੀ ਲੱਗੀ ਹੋਈ ਹੈ ਜੋ ਪੀਰ ਦਸਤਗੀਰ ਨੇ ਲਵਾਈ ਸੀ।

ਭਰਮਨ ਕਰਦਿਆਂ ਕਰਦਿਆਂ ਗੁਰੂ ਨਾਨਕ ਜੀ ਖ਼ਾਨਾ ਕਾਅਬਾ ਜਾ ਪਹੁੰਚੇ। ਦਿਨ ਭਰ ਦੇ ਥੱਕੇ ਹੋਏ ਸੌਂ ਗਏ। ਭਾਈ ਗੁਰਦਾਸ ਜੀ ਕਹਿੰਦੇ ਹਨ-

*ਜੀਵਣਿ ਮਾਰੀ ਲਤਿ ਦੀ ਕੇਹੜਾ ਸੁਤਾ ਕੁਫਰ ਕੁਫਾਰੀ।*

(ਵਾਰ ੧, ਪਉੜੀ ੩੨)

ਇਹ ਕੌਣ ਕਾਫ਼ਰ ਸੁੱਤਾ ਪਿਆ ਹੈ ਖ਼ਾਨੇ ਖ਼ੁਦਾ ਵੱਲ ਪੈਰ ਕਰਕੇ ? ਇਕ ਕਾਫ਼ਰ ਕਿਹਾ ਤੇ ਇਕ ਸੀਨੇ ਵਿਚ ਖਿੱਚ ਕੇ ਲੱਤ ਮਾਰੀ। ਨਿਰਮਾਣਤਾ ਦੀ ਮੂਰਤੀ, ਵਿਨਿਮਰਤਾ ਦੇ ਮੁਜੱਸਮੇ, ਗਿਆਨ ਦੀ ਸੂਰਤ, ਪ੍ਰਭੂ ਨਾਮ ਵਿਚ ਡੁੱਬੀ ਹੋਈ ਆਤਮਾ ਹੱਥ ਜੋੜ ਕੇ ਕਹਿੰਦੀ ਹੈ ਕਿ ਸਾਈਂ ਜੀ ! ਜਿੱਧਰ ਖ਼ੁਦਾ ਨਹੀਂ ਹੈ, ਮੇਰੇ ਪੈਰ ਉੱਧਰ ਕਰ ਦਿਉ ਅਤੇ ਭਾਈ ਗੁਰਦਾਸ ਜੀ ਕਹਿੰਦੇ ਹਨ-

*ਟੰਗੋਂ ਪਕੜਿ ਘਸੀਟਿਆ ਫਿਰਿਆ ਮੱਕਾ ਕਲਾ ਦਿਖਾਰੀ।*

(ਵਾਰ ੧, ਪ: ੩੨)

ਸਾਰੇ ਕਾਜ਼ੀ ਗੁਰੂ ਨਾਨਕ ਦੀ ਕਦਮ-ਬੋਸੀ ਕਰਨ ਲਈ ਮਜਬੂਰ ਹੋ ਗਏ। ਪਹਿਲੇ ਇਸਲਾਮ ਨੂੰ ਗੁਰੂ ਨਾਨਕ ਦਾ ਉਪਦੇਸ਼ ਕਿ ਹਰ ਪਾਸੇ ਅੱਲ੍ਹਾ ਹੀ ਅੱਲ੍ਹਾ ਹੈ।

ਹਰਿਦੁਆਰ ਵਿਚ ਇਕ ਕੌਤਕ ਵਰਤਾਇਆ। ਲੋਕੀਂ ਸੂਰਜ ਨੂੰ ਪਾਣੀ ਦੇ ਰਹੇ ਸਨ। ਮਹਾਰਾਜ ਪੱਛਮ ਵੱਲ, ਨਨਕਾਣਾ ਪੱਛਮ ਵੱਲ ਸੀ, ਉੱਧਰ ਪਾਣੀ ਦੇਣ ਲੱਗੇ। ਪਾਂਧਿਆਂ ਨੇ ਦੇਖ ਲਿਆ। ਯਾਤਰੀਆਂ ਨੇ ਘੇਰ ਲਿਆ। ਇਹ ਕੀ ਕਰ ਰਹੇ ਹੋ ? ਪਾਣੀ ਤਾਂ ਸੂਰਜ ਨੂੰ

ਦੇਈਦਾ ਹੈ, ਤੁਸੀਂ ਕਿਸਨੂੰ ਪਾਣੀ ਦੇ ਰਹੇ ਹੋ ? ਮੈਂ ਆਪਣੇ ਖੇਤਾਂ ਨੂੰ ਪਾਣੀ ਦੇ ਰਿਹਾ ਹਾਂ। ਤੁਹਾਡੇ ਖੇਤ ਕਿਥੇ ਹਨ ? ਨਨਕਾਣੇ ਵਿਚ। ਉਹ ਤਾਂ ਇਥੋਂ ਸੈਂਕੜੇ ਮੀਲ ਦੂਰ ਹਨ। ਤੁਹਾਡਾ ਦਿੱਤਾ ਹੋਇਆ ਪਾਣੀ ਕਿਵੇਂ ਪਹੁੰਚੇਗਾ ? ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਜਿਵੇਂ ਤੁਹਾਡਾ ਸੂਰਜ ਤੱਕ ਪਹੁੰਚੇਗਾ, ਇਸੇ ਤਰ੍ਹਾਂ ਮੇਰਾ ਤਲਵੰਡੀ ਤੱਕ ਪਹੁੰਚੇਗਾ।

ਵਿਅਰਥ ਦੇ ਕਰਮ-ਕਾਂਡ ਜਿਸ ਦੇ ਵਿਚ ਸਰੀਰ ਦੀ ਥਕਾਵਟ ਹੋਵੇ, ਪ੍ਰਾਪਤੀ ਕੁਝ ਵੀ ਨਾ ਹੋਵੇ, ਅਜਿਹੇ ਵਿਅਰਥ ਕਰਮ-ਕਾਂਡ ਨੂੰ ਮਨੁੱਖੀ ਜਗਤ ਵਿਚੋਂ ਗੁਰੂ ਨਾਨਕ ਦੇਵ ਜੀ ਕੱਢਦੇ ਰਹੇ ਅਤੇ ਸਹੀ ਕਰਮਾਂ ਨਾਲ ਜੋੜਦੇ ਰਹੇ। ਭਰਮਨ ਕਰਦਿਆਂ ਕਰਦਿਆਂ ਹੁਣ ਗੁਰੂ ਨਾਨਕ ਦੇਵ ਜੀ ਮਹਾਰਾਜ ਸੁਮੇਰ ਪਰਬਤ 'ਤੇ ਪਹੁੰਚੇ ਹਨ, ਜਿੱਥੇ ਜੋਗੀਆਂ ਦੇ ਟਿਲੇ ਸਨ, ਭਾਰਤ ਦਾ ਦਿਲ ਦਿਮਾਗ਼ ਜਿੱਥੇ ਬੈਠਾ ਸੀ। ਭਾਈ ਗੁਰਦਾਸ ਜੀ ਨੂੰ ਕਹਿਣਾ ਪਿਆ-

*ਸਿਧ ਛਪਿ ਬੈਠੇ ਪਰਬਤੀ ਕਉਣੁ ਜਗਤਿ ਕਉ ਪਾਰਿ ਉਤਾਰਾ।*

(ਵਾਰ ੧, ਪਉੜੀ ੨੯)

ਚੰਗੇ ਦਿਮਾਗ਼ ਰੱਖਣ ਵਾਲੇ, ਸੂਝ ਸਮਝ ਰੱਖਣ ਵਾਲੇ ਉਹ ਤਾਂ ਪਹਾੜਾਂ ਦੀਆਂ ਗੁਫਾਵਾਂ ਵਿਚ ਜਾ ਕੇ ਬੈਠ ਗਏ ਹਨ। ਸੰਸਾਰ ਨੂੰ ਕੌਣ ਪਾਰ ਉਤਾਰੇਗਾ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਸੁਮੇਰ ਪਰਬਤ 'ਤੇ ਪਹੁੰਚੇ। ਜੋ ਜੋਗੀਆਂ ਨਾਲ ਗੋਸ਼ਟੀ ਹੋਈ ਹੈ, ਇਹ ਸਾਰੀ ਗੋਸ਼ਟੀ ਧੰਨ ਗੁਰੂ ਗ੍ਰੰਥ ਸਾਹਿਬ ਮਹਾਰਾਜ ਵਿਚ ਇਸ ਨਾਮ ਦੇ ਨਾਲ ਦਰਜ ਹੈ-

*ਰਾਮਕਲੀ ਮਹਲਾ ੧ ਸਿਧ ਗੋਸਟ*

ਜਿਸ ਦੇ ਵਿਚ ਵੱਖ-ਵੱਖ ਜੋਗੀਆਂ ਨਾਲ ਚਰਚਾ ਹੈ। ਆਪਣੀ ਜਵਾਨ ਉਮਰ ਵਿਚ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜਦੋਂ ਸੁਮੇਰ ਪਰਬਤ 'ਤੇ ਪਹੁੰਚੇ ਤਾਂ ਜੋਗੀਆਂ ਨਾਲ ਚਰਚਾ ਹੋਈ। ਇਹਨਾਂ ਜੋਗੀਆਂ ਵਿਚ ਬਹੁਤ ਸਾਰੇ ਸਿੱਧ ਪੁਰਸ਼ ਸਨ। ਪ੍ਰਾਣਾਯਾਮ ਦੀ ਸਾਧਨਾ ਵਿਚ ਸਫਲਤਾ ਹੋਣ ਕਰਕੇ ਇਹਨਾਂ ਦੀ ਉਮਰ ਬਹੁਤ ਲੰਮੀ ਹੋ ਚੁੱਕੀ ਸੀ। ਗੁਰੂ ਨਾਨਕ ਦੇਵ ਜੀ ਦੇ ਸਮੇਂ ਤੱਕ ਰਾਜ ਜੋਗੀ ਭਰਥਰੀ ਵੀ ਮੌਜੂਦ ਸੀ। ਭਰਥਰੀ ਦੇ ਪ੍ਰਤੀ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੇ ਤਿੰਨ ਸ਼ਬਦ ਵੀ ਆਸਾ ਰਾਗ ਵਿਚ ਮਿਲਦੇ ਹਨ। ਪਹਿਲਾ ਹੈ-

*ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮੁ ਨ ਹਾਰੈ॥*
*ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ ਅੰਮ੍ਰਿਤ ਧਾਰੈ॥*

(ਅੰਗ ੩੬੦)

ਦੂਜਾ,

*ਅੰਤਰਿ ਬਾਹਰਿ ਅਵਰੁ ਨ ਕੋਇ॥*
*ਜੋ ਤਿਸੁ ਭਾਵੈ ਸੋ ਫੁਨਿ ਹੋਇ॥*
*ਸੁਣਿ ਭਰਥਰਿ ਨਾਨਕੁ ਕਹੈ ਬੀਚਾਰੁ॥*

*ਨਿਰਮਲ ਨਾਮੁ ਮੇਰਾ ਆਧਾਰੁ॥*

(ਅੰਗ ੪੧੨)

ਤੀਜਾ,

*ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਵਰਨ ਅਨੇਕੰ॥*
*ਕਹੁ ਨਾਨਕ ਸੁਣਿ ਭਰਥਰਿ ਜੋਗੀ ਪਾਰਬ੍ਰਹਮ ਲਿਵ ਏਕੰ॥*

(ਅੰਗ ੩੬੦)

ਐ ਭਰਥਰੀ ! ਜਗਤ ਦੇ ਸਾਰੇ ਵਰਨ, ਭੇਦ, ਧਰਮ, ਨਾਨਕ ਇਹਨਾਂ ਦੇ ਨਾਲ ਚੱਲਦਾ ਹੈ ਅਤੇ ਨਾਨਕ ਸਾਰਿਆਂ ਨੂੰ ਨਾਲ ਲੈ ਕੇ ਚੱਲਦਾ ਹੈ। ਬਸ ਮੇਰਾ ਇਹੀ ਧਰਮ ਹੈ। ਇਸ ਤਰ੍ਹਾਂ ਸਾਂਝੀਵਾਲਤਾ ਦਾ ਉਪਦੇਸ਼ ਭਰਥਰੀ ਨੂੰ ਸੁਣਾਇਆ। ਭਰਥਰੀ ਨੇ ਸ਼ਿਸ਼-ਤੱਤ ਗ੍ਰਹਿਣ ਕੀਤਾ, ਪਰ ਹੋਰ ਬਾਕੀ ਜੋਗੀਆਂ ਦੀ ਜੋ ਮਨੋ-ਦਸ਼ਾ ਹੋਈ, ਭਾਈ ਗੁਰਦਾਸ ਉਸਨੂੰ ਇਸ ਤਰ੍ਹਾਂ ਬਿਆਨ ਕਰਦੇ ਹਨ-

*ਖਾਧੀ ਖੁਣਸਿ ਜੋਗੀਸਰਾਂ ਗੋਸਟਿ ਕਰਨਿ ਸਭੇ ਉਠਿ ਆਈ।*
*ਪੁਛੇ ਜੋਗੀ ਭੰਗਰ ਨਾਥੁ 'ਤੁਹਿ ਦੁਧ ਵਿਚਿ ਕਿਉਂ ਕਾਂਜੀ ਪਾਈ।'*

ਗੋਰਖ ਦੇ ਚਹੇਤੇ ਚੇਲਿਆਂ ਵਿਚੋਂ ਭੰਗਰ ਨਾਥ ਗੁਰੂ ਨਾਨਕ ਦੇਵ ਮਹਾਰਾਜ ਨੂੰ ਕਹਿੰਦਾ ਹੈ ਕਿ ਤੁਹਾਡੀ ਜ਼ਿੰਦਗੀ ਤਾਂ ਪਾਵਨ ਪਵਿੱਤਰ ਦੁੱਧ ਦੀ ਤਰ੍ਹਾਂ ਸੀ, ਪਰ ਤੁਸੀਂ ਵਿਚ ਗ੍ਰਹਿਸਤ ਦੀ ਕਾਂਜੀ ਪਾ ਦਿੱਤੀ ਹੈ-

*ਫਿਟਿਆ ਚਾਟਾ ਦੁਧ ਦਾ ਰਿੜਕਿਆ ਮਖਣੁ ਹਥਿ ਨ ਆਈ।*
*ਭੇਖ ਉਤਾਰਿ ਉਦਾਸਿ ਦਾ ਵਤਿ ਕਿਉਂ ਸੰਸਾਰੀ ਰੀਤਿ ਚਲਾਈ।*

ਤੁਹਾਡਾ ਦੁੱਧ ਫੱਟ ਚੁੱਕਿਆ ਹੈ, ਤੁਹਾਨੂੰ ਮੱਖਣ ਦੀ ਪ੍ਰਾਪਤੀ ਨਹੀਂ ਹੋ ਸਕਦੀ। ਕਿਉਂਕਿ ਤੁਸੀਂ ਗ੍ਰਹਿਸਤੀ ਹੋ ਚੁੱਕੇ ਹੋ। ਗ੍ਰਹਿਸਤ ਜੀਵਨ ਦੀ ਬੜੀ ਮਹਿਮਾ ਗੁਰੂ ਨਾਨਕ ਨੇ ਗਾਇਨ ਕੀਤੀ। ਸੰਬੋਧਨ ਕਰਦਿਆਂ ਹੋਇਆਂ ਕਿਹਾ-

*ਨਾਨਕ ਆਖੇ ਭੰਗਰਿ ਨਾਥ ! ਤੇਰੀ ਮਾਉ ਕੁਚਜੀ ਆਈ।*
*ਭਾਂਡਾ ਧੋਇ ਨ ਜਾਤਿਓਨਿ ਭਾਇ ਕੁਚਜੇ ਫੁਲੁ ਸੜਾਈ।*
*ਹੋਇ ਅਤੀਤੁ ਗ੍ਰਿਹਸਤਿ ਤਜਿ ਫਿਰਿ ਉਨਹੂੰ ਕੇ ਘਰਿ ਮੰਗਣ ਜਾਈ।*
*ਬਿਨੁ ਦਿਤੇ ਕਛੁ ਹਥਿ ਨ ਆਈ॥ ੪੦॥*

(ਵਾਰ ੧, ਪਉੜੀ ੪੦)

ਭਿਖਸ਼ਾ ਤਾਂ ਤੁਸੀਂ ਗ੍ਰਹਿਸਤੀਆਂ ਕੋਲੋਂ ਲੈਂਦੇ ਹੋ, ਉਪਜੀਵਕਾ ਤਾਂ ਤੁਹਾਡੀ ਗ੍ਰਹਿਸਤੀ ਚਲਾਉਂਦੇ ਹਨ। ਜਦੋਂ ਲੰਮੀ ਬਹਿਸ ਹੋਈ ਅਤੇ ਜੋਗੀਆਂ ਨੇ ਇਹ ਬੁਨਿਆਦੀ ਨੁਕਤੇ ਰੱਖੇ

ਕਿ ਅੱਜ ਤੱਕ ਸੰਸਾਰ ਦੇ ਇਤਿਹਾਸ ਵਿਚ ਕੋਈ ਇਸਤਰੀ ਅਵਤਾਰ ਨਹੀਂ ਬਣੀ, ਕੋਈ ਧਾਰਮਿਕ ਤੱਲ 'ਤੇ ਰਹਿਬਰ ਵੀ ਨਹੀਂ ਬਣੀ, ਗ੍ਰੰਥਕਾਰ ਵੀ ਨਹੀਂ ਬਣੀ। ਜ਼ਿੰਦਗੀ ਦੇ ਹਰ ਖੇਤਰ ਵਿਚ ਇਸਤਰੀ ਪੱਛੜੀ ਹੋਈ ਹੈ। ਕੁਝ ਇਕ ਨੇ ਤਾਂ ਨਰਕ-ਦੁਆਰੀ ਵੀ ਕਹਿ ਦਿੱਤਾ। ਭਾਈ ਗੁਰਦਾਸ ਜੀ ਨੂੰ ਕਹਿਣਾ ਪਿਆ-

*ਲੋਕ ਵੇਦ ਗੁਣੁ ਗਿਆਨ ਵਿਚਿ ਅਰਧ ਸਰੀਰੀ ਮੋਖ ਦੁਆਰੀ।*

(ਵਾਰ ੫, ਪਉੜੀ ੧੬)

ਇਹ ਨਰਕ-ਦੁਆਰੀ ਨਹੀਂ ਹੈ, ਮੋਖ-ਦੁਆਰੀ ਹੈ। ਜਦੋਂ ਇਹ ਦਲੀਲਾਂ ਦਿੱਤੀਆਂ ਕਿ ਇਸਤਰੀ ਕੋਈ ਗ੍ਰੰਥਕਾਰ ਨਹੀਂ ਬਣ ਸਕੀ, ਇਸਤਰੀ ਅਵਤਾਰ ਨਹੀਂ ਬਣ ਸਕੀ, ਇਸ ਤੋਂ ਜਾਪਦਾ ਹੈ ਕਿ ਇਲਮ ਵਿਚ, ਕਲਾ ਵਿਚ, ਗਿਆਨ ਵਿਚ, ਵਿਗਿਆਨ ਵਿਚ ਇਸਤਰੀਆਂ ਸਿਰਫ਼ ਨਾਂ-ਮਾਤਰ ਹਨ, ਪੁਰਸ਼ਾਂ ਦੇ ਬਰਾਬਰ ਨਹੀਂ ਹਨ। ਪੁਰਸ਼ ਹਰ ਪੱਖੋਂ ਅੱਗੇ ਹੈ। ਜਦੋਂ ਇਹ ਦਲੀਲ ਗੁਰੂ ਨਾਨਕ ਦੇ ਅੱਗੇ ਰੱਖੀ ਕਿ ਇਸਤਰੀ ਨੂੰ ਤੁਸੀਂ ਬਰਾਬਰੀ ਦਿੰਦੇ ਹੋ, ਗ੍ਰਹਿਸਤ ਧਰਮ ਦੀ ਮਹਿਮਾ ਗਾਇਨ ਕਰਦੇ ਹੋ, ਇਸਤਰੀ ਕਿਤੇ ਵੀ ਬਰਾਬਰ ਦਿਖਾਈ ਨਹੀਂ ਦਿੰਦੀ। ਬੇਸ਼ਤਰ ਧਰਮਾਂ ਨੇ ਇਸਤਰੀ ਦਾ ਧਾਰਮਿਕ ਮੰਦਿਰਾਂ ਵਿਚ ਪ੍ਰਵੇਸ਼ ਵੀ ਬੰਦ ਕੀਤਾ ਹੈ। ਬੇਸ਼ਤਰ ਧਰਮ ਇਸਤਰੀ ਨੂੰ ਕੁਝ ਧਾਰਮਿਕ ਕਰਮ ਕਰਨ ਤੋਂ ਵੀ ਰੋਕਦੇ ਹਨ। ਇਹ ਦਲੀਲਾਂ ਜਦੋਂ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੇ ਸਾਹਮਣੇ ਰੱਖੀਆਂ ਗਈਆਂ ਕਿ ਇਸਤਰੀ ਤਾਂ ਹਰ ਪੱਖੋਂ ਪੱਛੜੀ ਹੋਈ ਹੈ ਤਾਂ ਧੰਨ ਗੁਰੂ ਨਾਨਕ ਦੇਵ ਜੀ ਨੇ ਇਹ ਜਵਾਬ ਦਿੱਤਾ-

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥*

(ਅੰਗ ੪੭੩)

ਠੀਕ ਹੈ ਇਸਤਰੀ ਅਵਤਾਰ ਨਹੀਂ ਬਣ ਸਕੀ, ਪਰ ਅਵਤਾਰ ਦੀ ਜਨਮ-ਦਾਤੀ ਹੈ। ਜਿਹੜਾ ਸਮਾਂ, ਸ਼ਕਤੀ ਖ਼ਰਚ ਕਰਕੇ ਕੋਈ ਆਤਮਾ ਅਵਤਾਰ ਬਣਦੀ ਹੈ, ਉਹੀ ਸ਼ਕਤੀ ਅਤੇ ਸਮਾਂ ਖ਼ਰਚ ਹੋਇਆ ਇਕ ਇਸਤਰੀ ਦਾ ਅਵਤਾਰ ਦੀ ਪਾਲਣਾ ਵਿਚ। ਅਵਤਾਰ ਹੋਣਾ ਮਹਾਨ ਹੈ ਅਤੇ ਅਵਤਾਰ ਦੀ ਜਣਨੀ ਹੋਣਾ ਵੀ ਮਹਾਨ ਹੈ। ਉਸਦੀ ਗੋਦ ਇੰਨੀ ਪਾਵਨ ਸੀ ਕਿ ਉਹ ਅਵਤਾਰ ਦੀ ਜਨਮ ਦਾਤੀ ਸੀ। ਜਿੱਥੇ ਅਵਤਾਰ ਮਹਾਨ ਹੈ, ਉਥੇ ਜਣਨੀ ਵੀ ਮਹਾਨ ਹੈ। ਇਸ ਕਰਕੇ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਇੰਨੀ ਮਹਾਨ ਇਸਤਰੀ ਨੂੰ ਨਖਿੱਧ ਕਹਿ ਦੇਣਾ, ਨਰਕ-ਦੁਆਰੀ ਕਹਿ ਦੇਣਾ, ਸ਼ੂਦਰ ਕਹਿ ਦੇਣਾ ਧਾਰਮਿਕ ਰਸਮੋਂ-ਰਿਵਾਜ਼ ਲਈ ਉਸਦੇ ਦਰਵਾਜ਼ੇ ਬੰਦ ਕਰ ਦੇਣੇ ਅਤੇ ਕਰਮ ਤੋਂ ਰੋਕਣਾ ਇਹ ਜ਼ੁਲਮ ਹੈ।

ਨਾਰੀ ਦੇ ਹੱਕ ਵਿਚ ਬੜੀ ਬੁਲੰਦ ਆਵਾਜ਼ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਰੂਹੇ

ਜ਼ਮੀਨ 'ਤੇ ਉਠਾਈ। ਕਿਹਾ, ਇਸਤਰੀ ਮਹਾਨ ਹੈ ਅਤੇ ਪੁਰਸ਼ ਦੇ ਬਰਾਬਰ ਹੈ। ਹਾਂ, ਇਸਤਰੀ ਇਸਤਰੀ ਹੈ, ਪੁਰਸ਼ ਪੁਰਸ਼ ਹੈ, ਜਿਵੇਂ ਕਲਮ ਕਲਮ ਹੈ, ਗੁਲਾਬ ਗੁਲਾਬ ਹੈ, ਪਰ ਦੋਨਾਂ ਵਿਚ ਇੰਞ ਕਹੀਏ ਕਿ ਗੁਲਾਬ ਮਹਾਨ ਹੈ, ਕਲਮ ਕੁਝ ਵੀ ਨਹੀਂ, ਕਲਮ ਮਹਾਨ ਹੈ ਅਤੇ ਗੁਲਾਬ ਨਖਿੱਧ ਹੈ। ਨਹੀਂ, ਗੁਲਾਬ ਆਪਣੀ ਥਾਂ 'ਤੇ ਮਹਾਨ ਹੈ, ਕਲਮ ਆਪਣੀ ਥਾਂ 'ਤੇ ਮਹਾਨ ਹੈ। ਇਸਤਰੀ ਆਪਣੀ ਥਾਂ 'ਤੇ ਮਹਾਨ ਹੈ, ਪੁਰਸ਼ ਆਪਣੀ ਥਾਂ 'ਤੇ ਮਹਾਨ ਹੈ। ਉਸ ਸਮੇਂ ਇਕ ਉਲਟ ਚੱਕਰ ਚੱਲ ਪੈਂਦਾ ਹੈ ਜਦੋਂ ਕੋਈ ਇਸਤਰੀ ਪੁਰਸ਼ ਦੀ ਨਕਲ ਕਰਨ ਲੱਗ ਪੈਂਦੀ ਹੈ, ਉਸ ਦਾ ਹੀ ਪਹਿਰਾਵਾ, ਤੌਰ ਤਰੀਕੇ ਅਪਣਾਉਂਦੀ ਹੈ ਜਾਂ ਕੋਈ ਪੁਰਸ਼ ਇਸਤਰੀ ਦੀ ਨਕਲ 'ਤੇ ਚੱਲ ਪੈਂਦਾ ਹੈ। ਨਕਲ ਕਰਕੇ ਇਸਤਰੀ ਬਣ ਤਾਂ ਨਹੀਂ ਸਕੇਗਾ, ਪਰ ਉਹ ਪੂਰਨ ਪੁਰਖ ਵੀ ਨਹੀਂ ਬਣ ਸਕੇਗਾ। ਨਕਲ ਕਰਕੇ ਇਸਤਰੀ ਮਰਦ ਤਾਂ ਨਹੀਂ ਬਣ ਸਕੇਗੀ, ਪਰ ਆਪਣਾ ਇਕ ਤੱਤ ਗਵਾ ਬੈਠੇਗੀ। ਆਪਣਾ ਇਸਤਰੀ ਵਾਲਾ ਸੁਭਾਅ ਜੋ ਸ਼ੁਭ ਸੁਭਾਅ ਹੈ, ਉਹ ਵੀ ਗਵਾ ਬੈਠੇਗੀ। ਗੁਲਾਬ ਜੇਕਰ ਕਮਲ ਬਣਨਾ ਚਾਹੇ, ਬਣ ਤਾਂ ਨਹੀਂ ਸਕੇਗਾ, ਪਰ ਉਸਦਾ ਗੁਲਾਬ ਹੋਣਾ ਵੀ ਰਹਿ ਜਾਏਗਾ। ਜੇਕਰ ਇਕ ਕਮਲ ਗੁਲਾਬ ਬਣਨ ਦੀ ਕੋਸ਼ਿਸ਼ ਕਰੇ, ਬਣ ਤਾਂ ਨਹੀਂ ਸਕੇਗਾ, ਪਰ ਉਹ ਢੰਗ ਦਾ ਕਮਲ ਵੀ ਨਹੀਂ ਹੋ ਸਕੇਗਾ। ਇਸ ਲਈ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਕਿਹਾ ਕਿ ਇਸਤਰੀ ਆਪਣੀ ਥਾਂ 'ਤੇ ਮਹਾਨ ਹੈ, ਪੁਰਸ਼ ਆਪਣੀ ਥਾਂ 'ਤੇ ਮਹਾਨ ਹੈ।

SIKHBOOKCLUB.COM

ਜੋਗੀਆਂ ਨੇ ਜਦੋਂ ਦੇਖਿਆ ਕਿ ਹਰ ਗੱਲ ਵਿਚ ਗੁਰੂ ਨਾਨਕ ਅੱਗੇ ਵੱਧਦੇ ਜਾ ਰਹੇ ਹਨ ਤਾਂ ਉਹ ਸਿੱਧ ਪੁਰਸ਼ ਸਨ, ਉਹਨਾਂ ਕੋਲ ਕਰਾਮਾਤਾਂ ਸਨ। ਉਮਰ ਵਿਚ ਗੁਰੂ ਨਾਨਕ ਦੇਵ ਜੀ ਮਹਾਰਾਜ 24-25 ਸਾਲ ਦੇ ਯੁਵਕ ਨੌਜਵਾਨ ਅਤੇ ਉਹ ਜੋਗੀ, ਕਿਸੇ ਦੀ ਉਮਰ ਹਜ਼ਾਰ ਸਾਲ, ਕਿਸੇ ਦੀ ਉਮਰ ਪੰਦਰਾਂ ਸੌ ਸਾਲ, ਕਿਸੇ ਦੀ ਪੰਜ ਸੌ ਸਾਲ, ਪ੍ਰਾਣਾਯਾਮ ਦੀ ਸਾਧਨਾ ਨਾਲ ਉਮਰ ਬਹੁਤ ਲੰਮੀ ਕੀਤੀ ਹੋਈ ਸੀ।

*ਸਿਧੀ ਮਨੇ ਬੀਚਾਰਿਆ ਕਿਵੈ ਦਰਸਨੁ ਏ ਲੇਵੈ ਬਾਲਾ।*

ਭਾਈ ਗੁਰਦਾਸ ਜੀ ਲਿਖਦੇ ਹਨ ਕਿ ਇਹ ਬਾਲਕ ਹੈ, ਇਹ ਛੋਟਾ ਜਿਹਾ ਬੱਚਾ ਹੈ ਅਤੇ ਅਸੀਂ ਹਜ਼ਾਰ ਡੇਢ ਹਜ਼ਾਰ ਸਾਲ ਦੀ ਉਮਰ ਰੱਖਦੇ ਹਾਂ।

*ਐਸਾ ਜੋਗੀ ਕਲੀ ਮਹਿ ਹਮਰੇ ਪੰਥੁ ਕਰੇ ਉਜਿਆਲਾ।*

ਜੋਗੀ ਵਿਚਾਰਦੇ ਹਨ ਕਿ ਜੇ ਇਹ ਬਾਲਕ ਕਿਤੇ ਜੋਗੀ ਬਣ ਜਾਏ ਤਾਂ ਇਹ ਹਰ ਭਾਸ਼ਾ ਦਾ ਗਿਆਨੀ ਹੈ, ਦਲੀਲਬਾਜ਼ ਹੈ, ਬੜੇ ਸੁੰਦਰ ਇਸਦੇ ਕੋਲ ਪ੍ਰਮਾਣ ਹਨ, ਲਿਹਾਜ਼ਾ ਇਹ ਕਿਤੇ ਸਾਡਾ ਪ੍ਰਚਾਰਕ ਬਣ ਜਾਏ ਤਾਂ ਸਾਡੇ ਪੰਥ ਨੂੰ ਚਾਰ-ਚੰਦ ਲਾਵੇਗਾ। ਪਰ ਸੋਚਦੇ ਹਨ ਕਿ ਇਹ ਜੋਗੀ ਕਿਵੇਂ ਬਣੇਗਾ ? ਸਾਡੇ ਕੋਲੋਂ ਪ੍ਰਭਾਵਿਤ ਹੋਵੇਗਾ ਤਾਂ ਹੀ ਜੋਗੀ ਬਣੇਗਾ, ਵਰਨਾ ਕਿਵੇਂ ਬਣੇਗਾ। ਸਿੱਧ ਪੁਰਸ਼ਾਂ ਨੇ ਆਪਸ ਵਿਚ ਸੋਚਿਆ ਕਿ ਇਸਨੂੰ ਕੋਈ ਸਿੱਧੀ

ਦਿਖਾਈਏ-

*ਖਪਰੁ ਦਿਤਾ ਨਾਥ ਜੀ ਪਾਨੀ ਭਰਿ ਲੈਵਣਿ ਉਠ ਚਾਲਾ।*

ਚਰਪਟ ਨਾਥ ਨੇ ਕਰਮੰਡਲ ਦਿੱਤਾ, ਕਿਹਾ ਸਾਹਮਣਿਉਂ ਸਰੋਵਰ ਵਿਚੋਂ ਪਾਣੀ ਭਰ ਕੇ ਲਿਆਉ। ਅਜਿਹਾ ਹੁਕਮ ਕੋਈ ਉਸ 'ਤੇ ਕਰ ਸਕਦਾ ਹੈ ਜਿਹੜਾ ਅਗਲੇ ਨੂੰ ਛੋਟਾ ਸਮਝੇ-ਗਿਆਨ ਕਰਕੇ, ਕਲਾ ਕਰਕੇ, ਸਿਧੀ ਕਰਕੇ। ਹੱਥ ਜੋੜ ਕੇ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿਣ ਲੱਗੇ, ਸਤਿ ਬਚਨ। ਸਤਿਗੁਰੂ ਜੀ ਕਰਮੰਡਲ ਲੈ ਕੇ ਸਰੋਵਰ ਦੇ ਕੋਲ ਆਏ-

*ਬਾਬਾ ਆਇਆ ਪਾਣੀਐ ਡਿਠੇ ਰਤਨ ਜਵਾਹਰ ਲਾਲਾ।*

ਦੇਖਕੇ ਦੰਗ ਰਹਿ ਗਏ ਕਿ ਸਰੋਵਰ ਹੀਰੇ ਮੋਤੀ ਰਤਨਾਂ ਨਾਲ ਭਰਿਆ ਹੋਇਆ ਹੈ। ਉਹ ਸਿੱਧ ਗੁਰੂ ਨਾਨਕ ਦੇ ਅੱਗੇ ਦਮਗਜੇ ਮਾਰਦੇ ਸਨ ਕਿ ਅਸੀਂ ਲੋਕ ਪ੍ਰਲੋਕ ਦੋਹਾਂ ਦਾ ਗਿਆਨ ਰੱਖਦੇ ਹਾਂ। ਅਸੀਂ ਗ੍ਰਹਿ ਨਛਿੱਤਰਾਂ ਦਾ ਧਿਆਨ ਰੱਖਦੇ ਹਾਂ। ਇਸ ਤਰ੍ਹਾਂ ਦੀਆਂ ਗੱਲਾਂ ਨਾਲ ਗੁਰੂ ਨਾਨਕ ਦੇਵ ਮਹਾਰਾਜ ਨੂੰ ਪ੍ਰਭਾਵਿਤ ਕਰਨ ਦੀ ਕੋਸ਼ਿਸ਼ ਕੀਤੀ ਤੇ ਹੁਣ ਆਖ਼ਰੀ ਪ੍ਰਭਾਵ ਇਹ ਪਾਇਆ ਕਿ ਸਰੋਵਰ ਵਿਚ ਹੀਰੇ ਹੀ ਹੀਰੇ, ਰਤਨ ਹੀ ਰਤਨ ਭਰ ਦਿੱਤੇ। ਮਹਾਰਾਜ ਦੇਖਕੇ ਦੰਗ ਰਹਿ ਗਏ ਕਿ ਇਸਦੇ ਵਿਚ ਪਾਣੀ ਨਹੀਂ ਹੈ। ਕਰਮੰਡਲ ਵਾਪਿਸ ਲੈ ਆਏ ਅਤੇ ਜੋਗੀਆਂ ਦੇ ਅੱਗੇ ਕਰਮੰਡਲ ਰੱਖ ਕੇ ਕਹਿਣ ਲੱਗੇ-

*ਫਿਰਿ ਆਇਆ ਗੁਰ ਨਾਥ ਜੀ ਪਾਣੀ ਠਉੜ ਨਹੀ ਉਸਿ ਤਾਲਾ।*

(ਵਾਰ ੧, ਪਉੜੀ ੩੧)

ਉਥੇ ਪਾਣੀ ਨਹੀਂ ਹੈ। ਸਤਿਗੁਰੂ ਕਹਿਣ ਲੱਗੇ ਮੈਨੂੰ ਹੈਰਾਨਗੀ ਹੈ ਕਿ ਜਦੋਂ ਤੁਸੀਂ ਲੋਕ ਪ੍ਰਲੋਕ ਬਾਰੇ ਜਾਣਦੇ ਹੋ, ਗ੍ਰਹਿ-ਨਛਿੱਤਰ ਬਾਰੇ ਜਾਣਦੇ ਹੋ ਪਰ ਤੁਹਾਨੂੰ ਇੰਨਾ ਵੀ ਨਹੀਂ ਪਤਾ ਕਿ ਸਰੋਵਰ ਵਿਚ ਪਾਣੀ ਨਹੀਂ ਹੈ ? ਮੈਂ ਕਿਵੇਂ ਮੰਨ ਲਵਾਂ ਕਿ ਤੁਹਾਨੂੰ ਬਾਕੀ ਗ੍ਰਹਿ-ਨਛੱਤਰਾਂ ਦਾ ਵੀ ਗਿਆਨ ਹੈ। ਸਿੱਧ ਹੈਰਾਨ ਹੋ ਗਏ। ਸਿੱਧੀ ਦਿਖਾਈ ਸੀ ਪ੍ਰਭਾਵ ਪਾਉਣ ਲਈ, ਇਹ ਤਾਂ ਉਲਟੀ ਸਾਡੇ 'ਤੇ ਪੈ ਗਈ। ਸ਼ਬਦ-ਵਿਚਾਰ ਵਿਚ ਗੁਰੂ ਨਾਨਕ ਦੀ ਜਿੱਤ ਹੋਈ। ਜੋਗੀਆਂ ਨੇ ਹੱਥ ਜੋੜੇ ਤਾਂ ਗੁਰੂ ਨਾਨਕ ਨੇ ਕਿਹਾ-

*ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ॥*

(ਜਪੁ ਜੀ ਸਾਹਿਬ)

ਜ਼ਿੰਦਗੀ ਸਿੱਧੀਆਂ ਦੀ ਪ੍ਰਾਪਤੀ ਲਈ ਨਹੀਂ ਹੈ, ਜੀਵਨ ਪ੍ਰਭੂ ਪ੍ਰਾਪਤੀ ਲਈ ਹੈ। ਇਸ ਤਰ੍ਹਾਂ ਦੇ ਨਾਟਕ ਚੇਟਕ, ਇਸ ਤਰ੍ਹਾਂ ਦੇ ਮਦਾਰੀਆਂ ਦੇ ਤਮਾਸ਼ੇ ਤੁਹਾਨੂੰ ਸ਼ੋਭਾ ਨਹੀਂ ਦਿੰਦੇ।

ਸਿੱਧਾਂ ਨੂੰ, ਜੋਗੀਆਂ ਨੂੰ ਉਪਦੇਸ਼ ਕਰਦਿਆਂ ਹੋਇਆਂ ਅੱਜ ਪਹੁੰਚੇ ਹਨ ਇਕ ਅਜਿਹੇ ਪੁਰਸ਼ ਕੋਲ ਜਿਸ ਨੇ ਧਰਮਸ਼ਾਲਾ ਬਣਾਈ ਹੋਈ ਹੈ ਮੁਸਾਫ਼ਰਾਂ ਲਈ। ਮਸਜਿਦ ਵੀ ਬਣਾਈ

ਹੋਈ ਹੈ ਨਮਾਜ਼ ਪੜ੍ਹਨ ਲਈ। ਬਾਹਰ ਛਬੀਲ ਲਾ ਕੇ ਪਾਣੀ ਪਿਲਾਉਂਦਾ ਹੈ। ਨਾਮ ਸੀ ਸੱਜਣ। ਰਾਤ ਨੂੰ ਧਰਮਸ਼ਾਲਾ ਵਿਚ ਮੁਸਾਫ਼ਰਾਂ ਨੂੰ ਆਰਾਮ ਕਰਨ ਲਈ ਬਿਸਤਰੇ ਆਦਿਕ ਦਿੰਦਾ ਹੈ। ਇਕ ਦਿਨ ਕੋਈ ਧਨਾਢ ਯਾਤਰੂ ਆਏ ਹਨ। ਉਹਨਾਂ ਕੋਲ ਸੋਨੇ ਚਾਂਦੀ ਦੀਆਂ ਮੋਹਰਾਂ ਦੇਖਕੇ ਲੋਭਾਏਮਾਨ ਹੋ ਗਿਆ। ਤਹਿਖ਼ਾਨੇ ਵਿਚ ਸੁੱਤਿਆਂ ਹੋਇਆਂ ਨੂੰ ਰਾਤ ਨੂੰ ਖ਼ਤਮ ਕੀਤਾ ਤੇ ਮੋਹਰਾਂ ਹਥਿਆ ਲਈਆਂ। ਮਨ 'ਤੇ ਬੋਝ ਪਿਆ ਕਿ ਪਾਪ ਹੋ ਗਿਆ। ਪਰ ਇਹ ਰੋਜ਼ ਦਾ ਕਰਮ ਬਣ ਗਿਆ। ਜਦੋਂ ਕੋਈ ਧਨਾਢ ਮੁਸਾਫ਼ਰ ਆਵੇ, ਉਸਨੂੰ ਬੇਹੋਸ਼ ਕਰਕੇ ਉਸਦਾ ਸਭ ਕੁਝ ਖੋਹ ਲੈਣਾ ਤੇ ਮਾਰ ਕੇ ਤਹਿਖ਼ਾਨੇ ਵਿਚ ਸੁੱਟ ਦੇਣਾ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਕਿਹਾ, ਇਹ ਤਾਂ ਧਰਮ ਦੇ ਨਾਮ 'ਤੇ ਠੱਗੀ ਕਰ ਰਿਹਾ ਹੈ। ਇਥੇ ਇਹ ਪਾਵਨ ਸ਼ਬਦ ਉਹਨਾਂ ਉਚਾਰਨ ਕੀਤਾ-

*ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ॥*
*ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ॥ ੧॥*

ਅਤੇ ਮੂਲ ਪੰਗਤੀਆਂ ਹਨ-

*ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨ੍ਹਿ॥*

(ਅੰਗ ੭੨੯)

SIKHBOOKCLUB.COM

ਉਹੀ ਸੱਜਣ ਹਨ ਜੋ ਨਾਲ ਜਾਂਦੇ ਹਨ। ਤੂੰ ਉਪਰੋਂ ਸੱਜਣ ਹੈਂ, ਪਰ ਅੰਦਰੋਂ ਸੱਜਣ ਨਹੀਂ ਹੈਂ। ਇਸ ਸ਼ਬਦ ਨੇ ਸੱਜਣ ਦੀ ਜ਼ਿੰਦਗੀ ਬਦਲ ਦਿੱਤੀ ਤੇ ਉਹ ਅੰਦਰੋਂ ਵੀ ਸੱਜਣ ਹੋ ਗਿਆ, ਸਾਰੀ ਠੱਗੀ ਨਿਕਲ ਗਈ।

ਇਸ ਤਰ੍ਹਾਂ ਜਗਤ ਦਾ ਕਲਿਆਣ ਕਰਦੇ ਹੋਏ, ਜਗਤ ਦਾ ਉਧਾਰ ਕਰਦਿਆਂ ਹੋਇਆਂ, ਪ੍ਰਭੂ ਚਰਨਾਂ ਨਾਲ ਜੋੜਦਿਆਂ ਹੋਇਆਂ ਅੱਜ ਇਕ ਅਜੂਬਾ ਵਰਤਿਆ, ਇਕ ਨਿਰਾਲੀ ਖੇਡ ਹੋਈ। ਭੈਣ ਨਾਨਕੀ ਦੋਵੇਂ ਬੱਚਿਆਂ ਨੂੰ—ਸ੍ਰੀ ਚੰਦ ਤੇ ਲਖਮੀ ਦਾਸ ਨੂੰ ਸਾਹਮਣੇ ਲਿਆਈ ਅਤੇ ਕਹਿਣ ਲੱਗੀ, ਵੀਰ ! ਘਰ ਵਿਚ ਰਹਿਣਾ ਵੀ ਤੁਹਾਡਾ ਧਰਮ ਹੈ। ਪਰਿਵਾਰ ਦੀ ਵੀ ਸਾਰ ਲਿਆ ਕਰੋ। ਉਥੇ ਦੋਵੇਂ ਬੱਚਿਆਂ ਦੇ ਸਿਰ 'ਤੇ ਹੱਥ ਰੱਖ ਕੇ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਸਾਰਾ ਸੰਸਾਰ ਮੇਰਾ ਪਰਿਵਾਰ ਹੈ। ਕਿੰਨੇ ਬੱਚੇ ਹਨ, ਕਿੰਨੇ ਭਰਾ ਹਨ, ਕਿੰਨੀਆਂ ਭੈਣਾਂ ਹਨ, ਕਿੰਨੇ ਮਾਂ-ਬਾਪ ਹਨ। ਇਹ ਸਾਰਾ ਸੰਸਾਰ ਮੇਰਾ ਆਪਣਾ ਹੈ। ਜਿੰਨਾ ਚਿਰ ਤੱਕ ਸਾਰਾ ਸੰਸਾਰ ਆਪਣਾ ਨਾ ਦਿਖਾਈ ਦੇਵੇ, ਸਮਝ ਲਉ ਇਹ ਮਨੁੱਖ ਇਕ ਨਾਲ ਨਹੀਂ ਜੁੜਿਆ।

ਅੱਜ ਸੰਸਾਰ ਤੋਂ ਰੁਖ਼ਸਤ ਹੋ ਰਹੇ ਹਨ। ਕਰਤਾਰਪੁਰ ਦੀ ਗੱਲ ਹੈ। ਹਲਚਲ ਮੱਚ ਗਈ। ਹਿੰਦੂਆਂ ਨੇ ਦਾਅਵਾ ਕੀਤਾ ਕਿ ਇਹ ਗੁਰੂ ਨਾਨਕ 'ਦੇਵ' ਹੈ, ਪਿਤਾ ਕਲਿਆਣ ਦਾਸ ਹੈ, ਅਸੀਂ ਦਾਹ ਸਸਕਾਰ ਕਰਾਂਗੇ। ਮੁਸਲਮਾਨਾਂ ਨੇ ਕਿਹਾ, ਨਹੀਂ, ਇਹ ਪੈਗ਼ੰਬਰ ਹੈ, ਇਸਨੂੰ

ਅੱਲ੍ਹਾ ਆਖਣ ਵਿਚ ਸੰਕੋਚ ਨਹੀਂ ਸੀ, ਇਸ ਕਰਕੇ ਅਸੀਂ ਇਸ ਦੀ ਕਬਰ ਬਣਾਵਾਂਗੇ। ਪਹਿਲੇ ਤਕਰਾਰ, ਫਿਰ ਇਹ ਤਕਰਾਰ ਤਲਵਾਰ ਤੱਕ ਪਹੁੰਚ ਗਈ। ਕਿਸੇ ਸਿਆਣੇ ਨੇ ਕਿਹਾ, ਲੜੋ ਬਾਅਦ ਵਿਚ, ਪਹਿਲਾਂ ਦੇਖੋ ਕਿ ਗੁਰੂ ਨਾਨਕ ਦੇਵ ਜੀ ਹਨ ? ਜਦੋਂ ਚੱਦਰ ਚੁੱਕੀ ਗਈ ਤਾਂ ਦੋ ਫੁੱਲ ਪਏ ਸਨ ਗੁਲਾਬ ਦੇ, ਅੰਤਿਮ ਸਮੇਂ ਗੁਰੂ ਨਾਨਕ ਦੇਵ ਜੀ ਦੀ ਦੇਹ ਨਹੀਂ ਮਿਲੀ। ਸਿਆਣੇ ਨੇ ਕਿਹਾ, ਜੇ ਤੁਸੀਂ ਬਾਜ਼ ਨਹੀਂ ਆਉਂਦੇ ਤਾਂ ਇਹ ਇਕ ਚੱਦਰ ਹੈ, ਇਸ ਦੇ ਦੋ ਟੁੱਕੜੇ ਕਰ ਦਿਉ।

ਜਿਸ ਜਗ੍ਹਾ ਰਾਵੀ ਦੇ ਕੰਢੇ ਚੱਦਰ ਦੇ ਦੋ ਟੁੱਕੜੇ ਹੋਏ, ਉਥੋਂ ਹੀ ਦੇਸ਼ ਦੇ ਦੋ ਟੁੱਕੜੇ ਹੋ ਗਏ। ਸਾਰੀ ਜ਼ਿੰਦਗੀ ਇਕ ਕਰਨ ਦੀ ਕੋਸ਼ਿਸ਼ ਕਰਦੇ ਰਹੇ, ਪਰ ਨਾ-ਸਮਝ ਲੋਕਾਂ ਨੇ ਗੁਰੂ ਨਾਨਕ ਜੀ ਦੀ ਚੱਦਰ ਦੇ ਦੋ ਟੁੱਕੜੇ ਕੀਤੇ। ਇਕ ਨੇ ਰਾਵੀ ਦੇ ਕੰਢੇ 'ਤੇ ਕਬਰ ਬਣਾਈ, ਇਕ ਨੇ ਉਸੇ ਚੱਦਰ ਦਾ ਦਾਹ ਸਸਕਾਰ ਕੀਤਾ। ਰਾਤ ਨੂੰ ਰਾਵੀ ਦੇ ਪਾਣੀ ਵਿਚ ਹੜ੍ਹ ਆਇਆ। ਕਬਰ ਵੀ ਬਹਿ ਗਈ ਅਤੇ ਮੜੀ ਵੀ ਬਹਿ ਗਈ। ਭਾਈ ਸੰਤੋਖ ਸਿੰਘ ਜੀ ਨੂੰ ਲਿਖਣਾ ਪਿਆ ਕਿ ਬਾਬਾ ਤਾਂ ਇਕ ਨੂਰ ਸੀ, ਜੋਤ ਸੀ। ਜੇ ਲੱਭਣਾ ਹੈ ਤਾਂ ਗੁਰੂ ਅੰਗਦ ਦੇਵ ਜੀ ਦੇ ਹਿਰਦੇ ਵਿਚੋਂ ਲੱਭੋ।

ਐ ਮਨੁੱਖ ! ਤੂੰ ਸਿੱਖ ਹੈਂ, ਸਿੱਖਿਆ ਗ੍ਰਹਿਣ ਕਰ। ਇਕ ਨਾਲ ਜੁੜ ਤਾਂ ਜੋ ਸਮੂੰਹ ਬ੍ਰਹਿਮੰਡ ਦੀ ਅਨੇਕਤਾ ਵਿਚ ਤੈਨੂੰ ਇਕ ਦਿਖਾਈ ਦੇਵੇ। ਇਸ ਤਰ੍ਹਾਂ ਦਾ ਗਿਆਨ, ਇਸ ਤਰ੍ਹਾਂ ਦੀ ਸੂਝ-ਸਮਝ ਧੰਨ ਗੁਰੂ ਨਾਨਕ ਦੇਵ ਜੀ ਨੇ ਮਨੁੱਖਤਾ ਦੀ ਝੋਲੀ ਵਿਚ ਪਾਈ। ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਦੂਸਰੇ ਸਰੂਪ ਹਨ ਗੁਰੂ ਅੰਗਦ ਦੇਵ ਜੀ ਮਹਾਰਾਜ ! ਆਪ ਜੀ ਨੇ ਜੋ ਸਿਖਸ਼ਾ ਜਗਤ ਦੀ ਝੋਲੀ ਵਿਚ ਪਾਈ, ਮੂਲ ਰੂਪ ਵਿਚ ਇਹ ਸੀ ਕਿ ਐ ਮਨੁੱਖ ! ਤੂੰ ਹੁਕਮ ਮੰਨਣ ਦੀ ਭਾਵਨਾ ਆਪਣੇ ਅੰਦਰ ਪੈਦਾ ਕਰ। ਆਪ ਦੀ ਸਾਰੀ ਜ਼ਿੰਦਗੀ ਵੀ ਹੁਕਮ ਮੰਨਣ ਦੇ ਆਲੇ ਦੁਆਲੇ ਘੁੰਮਦੀ ਰਹੀ।

ਧੰਨ ਗੁਰੂ ਨਾਨਕ ਦੇਵ ਜੀ ਦੇ ਹੱਥ ਵਿਚ ਲੋਟਾ ਹੈ ਅਤੇ ਨਾਲ ਦੱਸ ਵੀਹ ਸਤਿਸੰਗੀ ਹਨ ਤੇ ਨਾਲ ਬਾਬਾ ਸ੍ਰੀ ਚੰਦ ਅਤੇ ਬਾਬਾ ਲਖਮੀ ਦਾਸ ਹਨ। ਰਸਤੇ ਵਿਚ ਇਕ ਸਰੋਵਰ ਆਇਆ ਜਿਸਦੇ ਵਿਚ ਪਾਣੀ ਘੱਟ ਸੀ ਤੇ ਚਿੱਕੜ ਜ਼ਿਆਦਾ ਸੀ। ਮਹਾਰਾਜ ਨੇ ਉਹ ਲੋਟਾ ਸਰੋਵਰ ਵਿਚ ਸੁੱਟ ਦਿੱਤਾ ਤੇ ਖੜੇ ਹੋ ਗਏ। ਸ੍ਰੀ ਚੰਦ ਨੂੰ ਆਵਾਜ਼ ਮਾਰ ਕੇ ਕਹਿਣ ਲੱਗੇ ਬੇਟਾ ! ਇਹ ਲੋਟਾ ਕੱਢ ਲਿਆਉ। ਸ੍ਰੀ ਚੰਦ ਕਹਿੰਦੇ ਹਨ - ਮਹਾਰਾਜ ! ਹੁਣੇ ਤੁਸੀਂ ਸਾਡੇ ਸਾਹਮਣੇ ਸਰੋਵਰ ਵਿਚ ਸੁੱਟਿਆ ਹੈ। ਜੇ ਕੱਢ ਕੇ ਲਿਆਉਣਾ ਸੀ ਤਾਂ ਸੁੱਟਿਆ ਕਿਉਂ ? ਚਿੱਕੜ ਬੜਾ ਹੈ, ਅਸੀਂ ਮੈਲੇ ਹੋ ਜਾਵਾਂਗੇ। ਲਖਮੀ ਦਾਸ ਨੂੰ ਆਵਾਜ਼ ਮਾਰੀ, ਤੂੰ ਲੈ ਕੇ ਆ। ਲਖਮੀ ਦਾਸ ਨੇ ਬੜੇ ਸੁੰਦਰ ਕੱਪੜੇ ਪਹਿਨੇ ਹੋਏ ਸਨ। ਕਹਿਣ ਲੱਗੇ, ਮਹਾਰਾਜ ! ਸਾਰੇ ਕੱਪੜੇ ਗੰਦੇ ਹੋ ਜਾਣਗੇ। ਆਪ ਦੇ ਨਾਲ ਇੰਨੇ ਸ਼ਿਸ਼ ਹਨ, ਉਹਨਾਂ ਨੂੰ ਕਹੋ। ਬਸ ਪਿੱਛੇ ਸਿਰਫ਼ ਇਸ਼ਾਰਾ

ਕੀਤਾ ਭਾਈ ਲਹਿਣੇ ਨੂੰ। ਉਹ ਭੱਜੇ ਹੋਏ ਗਏ। ਚਿੱਕੜ ਨਾਲ ਭਰ ਗਏ, ਕੱਪੜੇ ਗੰਦੇ ਹੋ ਗਏ। ਲੋਟਾ ਕੱਢ ਕੇ ਲਿਆ ਰਹੇ ਹਨ ਤੇ ਮਾਂਜ ਧੋ ਕੇ ਗੁਰੂ ਨਾਨਕ ਦੇ ਹੱਥ ਵਿਚ ਥਮਾਣ ਲੱਗੇ ਹਨ। ਗੁਰੂ ਨਾਨਕ ਨੇ ਗਲਵਕੜੀ ਵਿਚ ਲੈ ਲਿਆ। ਕਿਹਾ ਲਹਿਣਿਆ ! ਤੂੰ ਇਹ ਚਿੱਕੜ ਵਿਚੋਂ ਲੋਟੇ ਨੂੰ ਨਹੀਂ ਕੱਢਿਆ, ਸਾਰੀ ਮਖ਼ਲੂਕ ਨੂੰ ਕੱਢਿਆ ਹੈ। ਤੂੰ ਮੇਰੇ ਸਿੰਘਾਸਣ 'ਤੇ ਹੋਵੇਂਗਾ, ਮੇਰਾ ਮਸਤਕ ਤੇਰੇ ਕਦਮਾਂ 'ਤੇ ਹੋਵੇਗਾ-

*ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ॥*

(ਅੰਗ ੯੬੬)

ਤੀਜਾ ਮਹਿਲ ਜਿਸਦੇ ਵਿਚ ਗੁਰੂ ਨਾਨਕ ਦੇਵ ਜੀ ਦੀ ਜੋਤ ਨੇ ਜਗਤ ਨੂੰ ਸਿਖਸ਼ਾ ਦਿਖਸ਼ਾ ਦਿੱਤੀ ਅਤੇ ਸਿੱਖ ਹੋਣ ਦਾ ਅਹਿਸਾਸ ਦਿਲਾਇਆ, ਇਹ ਤੀਜੇ ਘਰ ਦਾ ਨਾਮ ਸੀ ਧੰਨ ਗੁਰੂ ਅਮਰਦਾਸ ਜੀ ਮਹਾਰਾਜ। ਅਮਰਦਾਸ ਜੀ ਨੇ ਜੋ ਛਾਪ ਮਨੁੱਖਤਾ ਨੂੰ ਦਿੱਤੀ, ਉਹ ਇਹ ਹੈ ਕਿ ਵਿਧਵਾ ਵਿਆਹ ਦੀ ਪ੍ਰਥਾ ਆਪ ਨੇ ਚਲਾਈ। ਜਾਤ-ਪਾਤ, ਵਰਨ-ਵੰਡ ਆਪ ਨੇ ਖ਼ਤਮ ਕੀਤਾ। ਆਪ ਦੇ ਦਰਬਾਰ ਵਿਚ ਜਦੋਂ ਮੁਗਲੇ ਆਜ਼ਮ ਭਾਰਤ ਦਾ ਬਾਦਸ਼ਾਹ ਅਕਬਰ ਆਇਆ ਤਾਂ ਉਸ ਦੀ ਅਧਖੜ ਉਮਰ ਹੋ ਗਈ ਸੀ। ਘਰ ਵਿਚ ਸੰਤਾਨ ਨਹੀਂ ਸੀ। ਇਸੇ ਚਾਹਤ ਨੂੰ ਮੁੱਖ ਰੱਖ ਕੇ ਗੋਇੰਦਵਾਲ ਪਹੁੰਚਿਆ। ਸੇਵਾਦਾਰ ਨੇ ਧੰਨ ਗੁਰੂ ਅਮਰਦਾਸ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ, ਪਾਤਿਸ਼ਾਹ ! ਅਕਬਰ ਆਏ ਹਨ। ਮਹਾਰਾਜ ਦੇ ਮੁਖਾਰਬਿੰਦ ਤੋਂ ਬੋਲ ਨਿਕਲੇ-

*ਪਹਿਲੇ ਪੰਗਤ ਪਾਛੇ ਸੰਗਤ।*

ਉਸਨੂੰ ਕਹੋ ਪਹਿਲਾਂ ਪੰਗਤ ਵਿਚ ਬੈਠ ਕੇ ਲੰਗਰ ਛੱਕੇ, ਫਿਰ ਸੰਗਤ ਵਿਚ ਆ ਕੇ ਸਾਡੇ ਦਰਸ਼ਨ ਕਰੇ।

ਧੰਨ ਗੁਰੂ ਅਮਰਦਾਸ ਜੀ ਮਹਾਰਾਜ ਨੇ ਆਪਣੇ ਜੀਵਨ ਦੀ ਜਿਹੜੀ ਖ਼ਾਸ ਛਾਪ ਛੱਡੀ, ਉਹ ਇਹ ਹੈ ਕਿ ਇਕ ਅਜਿਹਾ ਸਿੱਖ ਆਪ ਜੀ ਦੇ ਚਰਨਾਂ ਵਿਚ ਲਿਆਂਦਾ ਗਿਆ ਜਿਸਦੇ ਬਾਰੇ ਕਹਿੰਦੇ ਸਨ ਕਿ ਇਸਨੂੰ ਭੂਤ ਪ੍ਰੇਤ ਚੰਬੜੇ ਹੋਏ ਹਨ ਅਤੇ ਉਸਦੇ ਸਨਬੰਧੀ ਬੇਨਤੀ ਕਰ ਰਹੇ ਸਨ ਕਿ ਪਾਤਿਸ਼ਾਹ ! ਇਹ ਰੋਗੀ ਹੈ, ਇਸਨੂੰ ਠੀਕ ਕਰ ਦਿਉ। ਧੰਨ ਗੁਰੂ ਅਮਰਦਾਸ ਪਾਤਿਸ਼ਾਹ ਨੇ ਆਪਣੇ ਮੁਖਾਰਬਿੰਦ ਤੋਂ ਜੋ ਬੋਲ ਉਚਾਰਨ ਕੀਤੇ ਹਨ, ਕਵੀ ਸੰਤੋਖ ਸਿੰਘ ਜੀ ਨੇ ਗੁਰ ਪ੍ਰਤਾਪ ਸੂਰਜ ਵਿਚ ਇਸ ਢੰਗ ਨਾਲ ਦਰਜ ਕੀਤੇ ਹਨ ਕਿ ਇਹ ਜਪੁ ਜੀ ਨਹੀਂ ਪੜ੍ਹਦਾ ਹੋਣਾ। ਜਿਸਦੇ ਕੰਠ ਵਿਚ ਜਪੁ ਜੀ ਨਹੀਂ ਹੈ, ਉਸਨੂੰ ਭੂਤਾਂ-ਪ੍ਰੇਤਾਂ ਨੇ ਕੀ ਚਿੰਬੜਨਾ ਹੈ, ਉਹ ਤਾਂ ਖ਼ੁੱਦ ਹੀ ਭੂਤ ਹੁੰਦਾ ਹੈ। ਭਗਤ ਕਬੀਰ ਇਸਨੂੰ ਬਿਆਨ ਕਰਦੇ ਹਨ-

*ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ॥*

ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ॥

(ਅੰਗ ੧੩੭੪)

ਜਿੱਥੇ ਹਰੀ ਦਾ ਚਿੰਤਨ ਨਹੀਂ ਹੈ, ਹਰੀ ਦੇ ਭਗਤਾਂ ਦੀ ਸੇਵਾ ਨਹੀਂ ਹੈ, ਮਾਨੋ ਉਸ ਘਰ ਵਿਚ ਮਨੁੱਖ ਨਹੀਂ ਰਹਿੰਦੇ, ਭੂਤ ਰਹਿੰਦੇ ਹਨ। ਇਸ ਤਰ੍ਹਾਂ ਐਲਾਨੀਆ ਧੰਨ ਗੁਰੂ ਅਮਰਦਾਸ ਜੀ ਨੇ ਕਹਿ ਦਿੱਤਾ ਕਿ ਜੋ ਸ਼ਰਧਾ ਪੂਰਵਕ ਗੁਰਬਾਣੀ ਜੱਪਦਾ ਹੈ, ਭੂਤ-ਪ੍ਰੇਤ ਉਸ ਦੇ ਨੇੜੇ ਨਹੀਂ ਆਉਂਦੇ। ਇਸ ਤਰ੍ਹਾਂ ਦੇ ਵਹਿਮ ਤੋਂ ਸਤਿਗੁਰੂ ਜੀ ਮਹਾਰਾਜ ਨੇ ਮਨੁੱਖਤਾ ਨੂੰ ਦੂਰ ਕੀਤਾ। ਪਰਦੇ ਦੀ ਰਸਮ ਨੂੰ ਹਟਾਇਆ। ਕਿਸੇ ਧਰਮ ਵਿਚ ਪਰਦਾ ਇੰਨਾ ਜ਼ਿਆਦਾ ਹੈ ਕਿ ਇਸਤਰੀ ਪੂਰੀ ਦੀ ਪੂਰੀ ਢੱਕ ਦਿੱਤੀ ਗਈ ਹੈ, ਪਰ ਕਿਸੇ ਧਰਮ ਵਿਚ ਦੇਖਦੇ ਹਾਂ ਕਿ ਇੰਨਾ ਨੰਗੇਜ ਹੈ ਕਿ ਯੂਰਪ ਅੱਧੇ ਤੋਂ ਜ਼ਿਆਦਾ ਨੰਗਾ ਹੀ ਹੈ। ਘੁੰਡ ਦੀ ਪ੍ਰਥਾ, ਪਰਦੇ ਦੀ ਪ੍ਰਥਾ ਨੂੰ ਗੁਰੂ ਅਮਰਦਾਸ ਜੀ ਮਹਾਰਾਜ ਨੇ ਹਟਾਇਆ ਅਤੇ ਕਿਹਾ ਕਿ ਇਸਤਰੀ ਮਨੁੱਖ ਹੈ, ਇਹ ਵਸਤੂ ਨਹੀਂ ਹੈ, ਇਹ ਸੋਨਾ ਚਾਂਦੀ ਨਹੀਂ ਹੈ ਕਿ ਇਸ ਨੂੰ ਛੁਪਾ ਕੇ ਰੱਖੀਏ। ਹਾਂ, ਅੱਖਾਂ ਉੱਤੇ ਸਚਾਈ ਅਤੇ ਲੱਜਾ ਦਾ ਪਰਦਾ ਹੋਣਾ ਚਾਹੀਦਾ ਹੈ ਨਾ ਕਿ ਕੱਪੜੇ ਦਾ ਪਰਦਾ। ਭਗਤ ਕਬੀਰ ਜੀ ਇਸ ਸੰਬੰਧ ਵਿਚ ਕਹਿੰਦੇ ਹਨ-

ਰਹੁ ਰਹੁ ਰੀ ਬਹੁਰੀਆ ਘੂੰਘਟੁ ਜਿਨਿ ਕਾਢੈ॥

ਉਹਨਾਂ ਦੀ ਨੂੰਹ ਸੀ। ਘਰ ਦੇ ਵਿਚ ਸਤਿਸੰਗ ਸੀ ਤੇ ਕਬੀਰ ਨੇ ਕਹਿ ਦਿੱਤਾ ਕਿ ਸਤਿਸੰਗੀਆਂ ਨੂੰ ਪਾਣੀ ਪਿਲਾਉ, ਪਰ ਉਹ ਲੰਮਾ ਜਿਹਾ ਘੁੰਡ ਕੱਢ ਕੇ ਅਖ਼ੀਰ ਵਿਚ ਆ ਕੇ ਬੈਠ ਗਈ। ਜਦੋਂ ਕਬੀਰ ਨੇ ਆਪਣੀ ਨੂੰਹ ਨੂੰ ਦੇਖਿਆ ਕਿ ਇਹ ਲੰਮਾ ਘੁੰਡ ਕੱਢ ਕੇ ਪਿੱਛੇ ਛੁੱਪ ਕੇ ਬੈਠੀ ਹੈ ਤਾਂ ਆਪ ਦਾ ਇਕ ਪਾਵਨ ਪਵਿੱਤਰ ਸ਼ਬਦ ਦਰਜ ਹੈ ਗੁਰੂ ਗ੍ਰੰਥ ਸਾਹਿਬ ਵਿਚ-

ਰਹੁ ਰਹੁ ਰੀ ਬਹੁਰੀਆ ਘੂੰਘਟੁ ਜਿਨਿ ਕਾਢੈ॥
ਅੰਤ ਕੀ ਬਾਰ ਲਹੈਗੀ ਨ ਆਢੈ॥ ੧॥ ਰਹਾਉ॥..
ਘੂੰਘਟੁ ਤੇਰੋ ਤਉ ਪਰਿ ਸਾਚੈ॥
ਹਰਿ ਗੁਨ ਗਾਇ ਕੂਦਹਿ ਅਰੁ ਨਾਚੈ॥ ੩॥

(ਅੰਗ ੪੮੪)

ਹਰੀ ਦੇ ਗੀਤ ਗਾ, ਘੁੰਡ ਨੂੰ ਇਕ ਪਾਸੇ ਕਰ। ਜੇਕਰ ਪਰਦਾ ਚਾਹੀਦਾ ਹੈ ਤਾਂ ਸਚਾਈ ਦਾ ਪਰਦਾ, ਲੱਜਾ ਦਾ ਪਰਦਾ ਚਾਹੀਦਾ ਹੈ, ਕੱਪੜੇ ਦਾ ਪਰਦਾ ਕੀ ਕਰਨਾ ਹੈ ? ਪਰ ਕੁਝ ਤਬਕਿਆਂ ਵਿਚ ਪਰਦੇ ਦਾ ਰਿਵਾਜ ਬੜੇ ਜ਼ੋਰ ਨਾਲ ਹੈ। ਬਹੁਤ ਵੱਡਾ ਇਕ ਆਲਮ ਜੋ ਅਲਾਹਬਾਦ ਹਾਈ ਕੋਰਟ ਦਾ ਜੱਜ ਰਹਿ ਚੁੱਕਿਆ ਹੈ ਅਕਬਰ ਅਲਹਾਬਾਦੀ, ਬੜਾ ਮਸ਼ਹੂਰ ਸ਼ਾਇਰ ਸੀ, ਉੱਚੀ ਪੋਸਟ 'ਤੇ ਸੀ, ਦਾਰਸ਼ਨਿਕ ਸੀ, ਚਿੰਤਕ ਸੀ। ਉਸਦੀ ਨਜ਼ਮ ਉਸਦੇ

ਮਨੋ ਖ਼ਿਆਲਾਂ ਨੂੰ ਇੰਝ ਉਜਾਗਰ ਕਰਦੀ ਹੈ-

*ਮੈਂ ਨੇ ਕਹਾ ਕਿ ਆਪ ਕਾ ਪਰਦਾ ਵੋਹ ਕਿਆ ਹੂਆ।*
*ਕਹਿਨੇ ਲਗੇ ਕਿ ਅਕਲ ਪੇ ਮਰਦੋਂ ਕੀ ਪੜ ਗਿਆ।*

ਧੰਨ ਗੁਰੂ ਅਮਰਦਾਸ ਜੀ ਮਹਾਰਾਜ ਨੇ ਇਸ ਪਰਦੇ ਦੀ ਪ੍ਰਥਾ ਨੂੰ ਸਿੱਖ ਜਗਤ ਵਿਚੋਂ ਕੱਢ ਦਿੱਤਾ। ਕਿਹਾ ਇਸਤਰੀ ਮਾਨਵ ਹੈ। ਪਰਦਾ ਕਰਨਾ ਹੈ ਤਾਂ ਆਪਣੀ ਵਾਸ਼ਨਾ 'ਤੇ ਕਰੋ, ਆਪਣੀ ਬੁਰੀ ਨਿਗਾਹ 'ਤੇ ਕਰੋ। ਪਰਦੇ ਵਿਚ ਇਸਤਰੀ ਨੂੰ ਰੱਖਣ ਦੀ ਲੋੜ ਨਹੀਂ, ਇਸ ਨਾਲ ਉਸ ਦਾ ਵਿਕਾਸ ਰੁੱਕੇਗਾ।

ਰੂਹੇ ਜ਼ਮੀਨ 'ਤੇ ਇਕ ਕੌਮ ਹੈ ਜੋ ਤਿੰਨ ਨਾਵਾਂ ਨਾਲ ਜਾਣੀ ਜਾਂਦੀ ਹੈ — ਸਿੱਖ, ਸਿੰਘ, ਖ਼ਾਲਸਾ। ਸਿੱਖ ਨੂੰ ਹਰ ਹਾਲਤ ਵਿਚ ਅਤੇ ਹਰ ਉਮਰ ਵਿਚ ਇਹ ਜਜ਼ਬਾ ਚਾਹੀਦਾ ਹੈ। ਇਹੀ ਕਾਰਨ ਹੈ ਕਿ ਨੌਂ ਘਰਾਂ ਤੱਕ, ਨੌਂ ਮਹਿਲਾਂ ਤੱਕ ਸਿੱਖੀ ਦਾ ਅਹਿਸਾਸ ਕਰਾਉਂਦੇ ਰਹੇ ਅਤੇ ਸਿਖਸ਼ਾ-ਦਿਖਸ਼ਾ ਵਧਾਉਂਦੇ ਰਹੇ। ਗੁਰੂ ਨਾਨਕ ਦਾ ਚੌਥਾ ਘਰ ਧੰਨ ਗੁਰੂ ਰਾਮਦਾਸ ਜੀ ਮਹਾਰਾਜ ਜਿਸ ਦੇ ਬਾਰੇ ਭੱਟ ਮਹਿਮਾ ਗਾਇਨ ਕਰਦਿਆਂ ਹੋਇਆਂ ਕਹਿੰਦੇ ਹਨ ਕਿ ਹੇ ਗੁਰੂ ਰਾਮਦਾਸ ਜੀ ਮਹਾਰਾਜ-

*ਜਨਕੁ ਸੋਇ ਜਿਨਿ ਜਾਣਿਆ ਉਨਮਨਿ ਰਥੁ ਧਰਿਆ॥*
*ਸਤੁ ਸੰਤੋਖੁ ਸਮਾਚਰੇ ਅਭਰਾ ਸਰੁ ਭਰਿਆ॥*
*ਅਕਥ ਕਥਾ ਅਮਰਾ ਪੁਰੀ ਜਿਸੁ ਦੇਇ ਸੁ ਪਾਵੈ॥*
*ਇਹੁ ਜਨਕ ਰਾਜੁ ਗੁਰ ਰਾਮਦਾਸ ਤੁਝ ਹੀ ਬਣਿ ਆਵੈ॥*

(ਅੰਗ ੧੩੯੮)

ਹੇ ਗੁਰੂ ਰਾਮਦਾਸ ! ਤੁਸੀਂ ਮਹਾਨ ਹੋ। ਆਪ ਨੇ ਕਿਹੜੀ ਛਾਪ ਦਿੱਤੀ ਮਨੁੱਖਤਾ ਨੂੰ ? ਧਰਮ ਮੰਦਿਰਾਂ ਦੀ ਉਸਾਰੀ ਦਾ ਜਜ਼ਬਾ ਗੁਰੂ ਰਾਮਦਾਸ ਜੀ ਦੀ ਦੇਣ ਹੈ। ਧਾਰਮਿਕ ਟਿਕਾਣੇ ਬਣਾਣੇ, ਸਤਿਸੰਗ ਕਰਨਾ ਇਹ ਗੁਰੂ ਰਾਮਦਾਸ ਮਹਾਰਾਜ ਜੀ ਦੀ ਮੂਲ ਸਿਖਸ਼ਾ ਦਿਖਸ਼ਾ ਸੀ। ਫਿਰ ਆਪ ਦਾ ਕਹਿਣਾ ਸੀ ਕਿ ਹਰ ਮਨੁੱਖ ਕਰਜ਼ਾਈ ਹੈ। ਆਪ ਦਾ ਬੜਾ ਪਾਵਨ ਪਵਿੱਤਰ ਵਾਕ ਹੈ-

*ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ ਗੁਰਿ ਹਾਥੁ ਧਰਿਓ ਮੇਰੈ ਮਾਥਾ॥*
*ਜਨਮ ਜਨਮ ਕੇ ਕਿਲਬਿਖ ਦੁਖ ਉਤਰੇ ਗੁਰਿ ਨਾਮੁ ਦੀਓ ਰਿਨੁ ਲਾਥਾ॥ ੧ ॥*

(ਅੰਗ ੬੯੬)

ਜਨਮਾਂ ਜਨਮਾਂਤਰਾਂ ਦੇ ਦੁੱਖ ਸੰਤਾਪ ਸਾਡੇ ਮਿੱਟ ਗਏ। ਗੁਰੂ ਨੇ ਬਖ਼ਸ਼ਿਸ਼ ਕੀਤੀ ਤੇ ਹਿਰਦੇ ਵਿਚ ਨਾਮ ਪਰੋ ਦਿੱਤਾ, ਕਰਜ਼ਾ ਲਹਿ ਗਿਆ। ਦਰਅਸਲ ਨਾਮ ਜੱਪਣ ਨਾਲ ਕਰਜ਼ਾ

ਹੀ ਉਤਰਦਾ ਹੈ ਤੇ ਜਿਹੜਾ ਕਰਜ਼ਾਈ ਨਹੀਂ ਤਾਂ ਉਸ ਨੂੰ ਕੀ ਨਾਮ ਨਹੀਂ ਜੱਪਣਾ ਚਾਹੀਦਾ? ਨਹੀਂ, ਹਰ ਬਸ਼ਰ ਕਰਜ਼ਾਈ ਹੈ। ਇਸ ਦੀ ਰੂਪ-ਰੇਖਾ ਗੁਰੂ ਰਾਮਦਾਸ ਜੀ ਨੇ ਬਿਆਨ ਕੀਤੀ ਹੈ।

ਇਸਲਾਮੀ ਜਗਤ ਵਿਚ ਅਜਿਹਾ ਕਿਹਾ ਜਾਂਦਾ ਹੈ ਕਿ ਜਿਸਨੇ ਕਰਜ਼ਾ ਦੇਣਾ ਹੈ, ਉਹ ਹੱਜ ਕਰਨ ਲਈ ਨਾ ਆਵੇ। ਜਿਸ ਦੀ ਘਰ ਜਵਾਨ ਕੰਨਿਆ ਹੈ ਵਿਆਹੁਣ ਯੋਗ, ਉਹ ਵੀ ਹੱਜ ਕਰਨ ਲਈ ਨਾ ਆਵੇ। ਪਹਿਲਾਂ ਬੇਟੀ ਦਾ ਵਿਆਹ ਕਰੇ, ਪਹਿਲਾਂ ਕਰਜ਼ਾ ਉਤਾਰੇ ਫਿਰ ਹੱਜ ਕਰਨ ਲਈ ਆਵੇ, ਨਹੀਂ ਤਾਂ ਹੱਜ ਕਬੂਲ ਨਹੀਂ।

ਗੁਰੂ ਰਾਮਦਾਸ ਜੀ ਮਹਾਰਾਜ ਕੁਝ ਹੋਰ ਕਰਜ਼ਿਆਂ ਦਾ ਜ਼ਿਕਰ ਕਰ ਰਹੇ ਹਨ। ਜਨਮ ਤੋਂ ਹੀ ਮਨੁੱਖ ਕਰਜ਼ਾਈ ਹੈ—ਇਸਤਰੀ ਰਿਣ, ਦੇਵ ਰਿਣ, ਗੁਰੂ ਰਿਣ, ਬ੍ਰਹਮ ਰਿਣ। ਮਾਂ-ਬਾਪ ਦਾ ਕਰਜ਼ਾ, ਦੇਵਤਿਆਂ ਦਾ ਕਰਜ਼ਾ, ਗੁਰੂ ਦਾ ਕਰਜ਼ਾ ਅਤੇ ਪਰੀਪੂਰਨ ਪ੍ਰਮਾਤਮਾ ਦਾ ਕਰਜ਼ਾ। ਮਾਂ-ਬਾਪ ਦੁਆਰਾ ਜਨਮ ਹੋਇਆ ਅਤੇ ਮਾਂ ਬਾਪ ਨੇ ਸੇਵਾ ਕੀਤੀ, ਪਾਲਣਾ ਕੀਤੀ। ਮਾਂ ਰਾਜਾ ਬੇਟਾ, ਰਾਜਾ ਬੇਟਾ, ਕਹਿ ਕੇ ਪਾਲਣਾ ਪਈ ਕਰਦੀ ਹੈ। ਬੱਚੇ ਨੂੰ ਰਾਜਾ ਬਣਾ ਦਿੱਤਾ, ਆਪ ਨੌਕਰਾਣੀ ਬਣ ਗਈ। ਸੇਵਾ ਕਮਜ਼ੋਰ ਦੀ ਹੁੰਦੀ ਹੈ, ਬੱਚਾ ਕਮਜ਼ੋਰ ਹੈ। ਸਹਿਜੇ ਸਹਿਜੇ ਬੱਚਾ ਜਵਾਨ ਹੋ ਗਿਆ। ਮਾਂ-ਬਾਪ ਕਮਜ਼ੋਰ ਹੋ ਗਏ। ਹੁਣ ਜਵਾਨ ਬੱਚੇ ਨੂੰ ਚਾਹੀਦਾ ਹੈ ਕਿ ਮਾਂ-ਬਾਪ ਦੀ ਸੇਵਾ ਕਰੇ, ਨਹੀਂ ਤਾਂ ਪਿੱਤਰਾਂ ਦਾ ਕਰਜ਼ਾ ਸਿਰ 'ਤੇ ਰਹਿ ਜਾਏਗਾ। ਮਾਂ ਦੀ ਸਿਰ 'ਤੇ ਚੁੰਨੀ ਨਹੀਂ ਹੈ, ਪਿਤਾ ਦੇ ਪੈਰਾਂ ਵਿਚ ਜੁੱਤੀ ਨਹੀਂ ਹੈ ਪਰ ਇਹ ਬੜਾ ਦਾਨੀ ਬਣਿਆ ਫਿਰਦਾ ਹੈ। ਭਾਈ ਗੁਰਦਾਸ ਜੀ ਕਹਿੰਦੇ ਹਨ-

*ਮਾਂ ਪਿਉ ਪਰਹਰਿ ਕਰੈ ਦਾਨ ਬੇਈਮਾਨ ਅਗਿਆਨੀ ਪਰਾਣੀ।*

(ਵਾਰ ੩੭, ਪਉੜੀ ੧੩)

ਇਹ ਦਾਨੀ ਨਹੀਂ ਹੈ, ਬੇਈਮਾਨ ਹੈ। ਮਾਂ ਦੀਆਂ ਲੋੜਾਂ ਦੀ ਪੂਰਤੀ ਨਹੀਂ ਕਰਦਾ, ਪਿਤਾ ਦੀ ਜ਼ਰੂਰਤ ਵੱਲ ਦੇਖਦਾ ਨਹੀਂ, ਬੜਾ ਦਾਨੀ ਬਣਿਆ ਫਿਰਦਾ ਹੈ। ਸਤਿਗੁਰੂ ਅਜਿਹਾ ਨਹੀਂ ਮੰਨਦੇ। ਭਾਈ ਗੁਰਦਾਸ ਜੀ ਤਾੜਨਾ ਕਰਦੇ ਹਨ। ਦੂਜਾ ਰਿਣ ਹੈ ਦੇਵਤਿਆਂ ਦਾ ਰਿਣ। ਕੌਣ ਦੇਵਤੇ ? ਪਾਣੀ ਦੇਵਤਾ, ਅੰਨ ਦੇਵਤਾ, ਬੈਸੰਤਰ ਦੇਵਤਾ, ਅਗਨੀ ਦੇਵਤਾ। ਇਹਨਾਂ ਸਾਰਿਆਂ ਦੇ ਮਿਲਾਪ ਨਾਲ ਘਿਉ ਹੈ, ਲੂਣ ਹੈ, ਭੋਜਨ ਬਣਦਾ ਹੈ। ਸਾਨੂੰ ਜੀਵਨ ਦਿੰਦੇ ਹਨ। ਪਾਣੀ ਹੈ, ਹਵਾ ਹੈ, ਅਗਨੀ ਹੈ, ਇਸ ਦੁਆਰਾ ਸਾਡੀਆਂ ਲੋੜਾਂ ਦੀ ਪੂਰਤੀ ਹੁੰਦੀ ਹੈ। ਦੇਵਤੇ ਸਾਡੀ ਸੇਵਾ ਵਿਚ ਜੁਟੇ ਹਨ, ਕਿਉਂਕਿ ਦੇਵਤਿਆਂ ਦੇ ਸਾਹਮਣੇ ਅਸੀਂ ਕਮਜ਼ੋਰ ਹਾਂ। ਸੂਰਜ ਸਾਨੂੰ ਰੌਸ਼ਨੀ ਦੇ ਰਿਹਾ ਹੈ। ਧਰਤੀ ਟਿਕਾਣਾ ਦੇ ਰਹੀ ਹੈ। ਪਵਣ ਸੁਆਸ ਦੇ ਰਹੀ ਹੈ। ਪਾਣੀ ਪਿਆਸ ਬੁਝਾ ਰਿਹਾ ਹੈ। ਚਾਰੋਂ ਪਾਸੇ ਦੇਵਤੇ ਸਾਡੀ ਸੇਵਾ ਵਿਚ ਜੁਟੇ ਹਨ। ਕਿਉਂ ? ਕਿਉਂਕਿ ਅਸੀਂ ਦੇਵਤਿਆਂ ਦੇ ਸਾਹਮਣੇ ਕਮਜ਼ੋਰ ਹਾਂ। ਦੇਵਤਿਆਂ ਦਾ

ਕਰਜ਼ਾ ਕਿਵੇਂ ਉਤਰੇਗਾ ? ਜਿਵੇਂ ਦੇਵਤਿਆਂ ਦੇ ਸਾਹਮਣੇ ਤੂੰ ਕਮਜ਼ੋਰ ਹੈਂ ਅਤੇ ਸਾਰੇ ਦੇਵਤੇ ਤੇਰੀ ਸੇਵਾ ਵਿਚ ਜੁਟੇ ਹਨ, ਇਸੇ ਤਰ੍ਹਾਂ ਤੇਰੇ ਸਾਹਮਣੇ ਜਿਹੜੇ ਕਮਜ਼ੋਰ ਹਨ, ਉਸ ਪੱਖ ਤੋਂ ਤੂੰ ਉਹਨਾਂ ਦੀ ਸੇਵਾ ਕਰ-

*ਵਿਚਿ ਦੁਨੀਆ ਸੇਵ ਕਮਾਈਐ॥*
*ਤਾ ਦਰਗਹ ਬੈਸਣੁ ਪਾਈਐ॥*

(ਅੰਗ ੨੬)

ਫਿਰ ਦਰਗਾਹ ਵਿਚ ਟਿਕਾਣਾ ਮਿਲੇਗਾ, ਤੂੰ ਸੇਵਾ ਕਰ। ਤੀਜਾ ਕਰਜ਼ਾ ਹੈ ਗੁਰੂ ਦਾ। ਗੁਰੂ ਨੇ ਜੋ ਸਿਖਸ਼ਾ ਦਿੱਤੀ ਹੈ, ਉਸ 'ਤੇ ਅਮਲ ਕਰਨਾ, ਉਸਨੂੰ ਕਮਾਉਣਾ, ਇਸਦੇ ਨਾਲ ਗੁਰੂ ਦਾ ਕਰਜ਼ਾ ਉਤਰਦਾ ਹੈ।

*ਗੁਰਸਿਖ ਮੀਤ ਚਲਹੁ ਗੁਰ ਚਾਲੀ॥*
*ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ॥*

(ਅੰਗ ੬੬੭)

ਜੋ ਗੁਰੂ ਕਹਿੰਦਾ ਹੈ ਉਸਨੂੰ ਮੰਨੋ, ਗੁਰੂ ਦਾ ਕਰਜ਼ਾ ਤਾਂ ਹੀ ਲਹੇਗਾ। ਪ੍ਰਮਾਤਮਾ ਨੇ ਮਨੁੱਖੀ ਬੱਚੇ ਨੂੰ ਸੰਸਾਰ 'ਤੇ ਭੇਜਿਆ ਹੈ। ਬੱਚਾ ਬਿਲਕੁਲ ਨਿਰਮਲ ਹੈ। ਕੋਈ ਵਿਤਕਰਾ ਨਹੀਂ, ਕੋਈ ਭੇਦ ਭਾਵ ਨਹੀਂ, ਕੋਈ ਲੋਭ ਨਹੀਂ, ਕੋਈ ਵਾਸ਼ਨਾ ਨਹੀਂ, ਕੋਈ ਕ੍ਰੋਧ ਨਹੀਂ। ਬੱਚਾ ਬ੍ਰਹਮ ਗਿਆਨੀ ਦੀ ਤਰ੍ਹਾਂ ਹੈ। ਇਹ ਗੱਲ ਵੱਖਰੀ ਹੈ ਕਿ ਅਚੇਤ ਹੈ। ਉਸ ਦੇ ਕੋਲ ਅਵਸਥਾ ਇਕ ਸੰਤ ਦੀ ਹੈ। ਇਹ ਗੱਲ ਵੱਖਰੀ ਹੈ ਕਿ ਉਸਨੂੰ ਪਤਾ ਨਹੀਂ ਹੈ। ਜਿਵੇਂ ਮੇਰੇ ਜੇਬ ਵਿਚ ਬੜਾ ਕੀਮਤੀ ਹੀਰਾ ਹੋਵੇ, ਪਰ ਮੇਰੀ ਸਮਝ ਵਿਚ ਨਾ ਹੋਵੇ, ਮੇਰੇ ਚੇਤੇ ਵਿਚ ਨਾ ਹੋਵੇ, ਇਸ ਤਰ੍ਹਾਂ ਦੀ ਅਵਸਥਾ ਬੱਚੇ ਦੀ ਹੈ। ਜ਼ਿੰਦਗੀ ਤਾਂ ਹੀਰਾ ਹੈ। ਉਸ ਕੋਲ ਬ੍ਰਹਮ ਗਿਆਨੀ ਸੰਤ ਵਾਲੇ ਗੁਣ ਹਨ। ਸ਼ਾਇਦ ਇਸੇ ਆਧਾਰ 'ਤੇ ਹਜ਼ਰਤ ਈਸਾ ਕਹਿੰਦੇ ਹਨ ਕਿ ਮੇਰੇ ਖ਼ੁਦਾ ਦੇ ਦਰਵਾਜ਼ੇ ਬੱਚਿਆਂ ਲਈ ਖੁੱਲ੍ਹੇ ਹਨ। ਦਰਅਸਲ ਬਾਲਪਨ, ਬਚਪਨ ਅਵਸਥਾ ਗੁਰੂ ਅਰਜਨ ਦੇਵ ਜੀ ਮਹਾਰਾਜ ਵੀ ਕਹਿੰਦੇ ਹਨ-

*ਪਾਇਓ ਬਾਲ ਬੁਧਿ ਸੁਖੁ ਰੇ॥*

(ਅੰਗ ੨੧੪)

ਬੱਚੇ ਕੋਲ ਭੋਲਾਪਣ ਹੈ। ਬੜਾ ਪਵਿੱਤਰ ਪ੍ਰਮਾਤਮਾ ਹਰ ਇਕ ਨੂੰ ਭੇਜਦਾ ਹੈ ਸੰਸਾਰ ਵਿਚ, ਪਰ ਪਿਛਲੇ ਕਰਮਾਂ ਜਨਮਾਂ ਦੇ ਸੰਸਕਾਰ ਅਤੇ ਹੁਣ ਦੀ ਸੰਗਤ ਤੇ ਮਿਲੀ ਹੋਈ ਸਿਖਸ਼ਾ ਕਰਕੇ ਮਨੁੱਖ ਇਸ ਸਾਰੀ ਪਵਿੱਤਰਤਾ ਨੂੰ ਅਪਵਿੱਤਰਤਾ ਵਿਚ ਬਦਲ ਦਿੰਦਾ ਹੈ। ਸਾਰੀ ਨਿਰਮਲਤਾ ਨੂੰ ਮੈਲ ਵਿਚ ਬਦਲ ਦਿੰਦਾ ਹੈ। ਬੱਚਾ ਤਾਂ ਨਿਰਮਲ ਹੈ, ਪਰ ਜਵਾਨ ਨਿਰਮਲ ਨਹੀਂ ਹੈ, ਬੁੱਢਾ ਨਿਰਮਲ ਨਹੀਂ ਹੈ। ਉਮਰ ਦੇ ਵੱਧਦਿਆਂ ਮੈਲ ਵੱਧ ਜਾਂਦੀ ਹੈ।

SIKHBOOKCLUB.COM

ਉਮਰ ਦੇ ਵੱਧਦਿਆਂ ਅਪਵਿੱਤਰਤਾ ਵੱਧ ਜਾਂਦੀ ਹੈ। ਪ੍ਰਮਾਤਮਾ ਕਹਿੰਦਾ ਹੈ ਕਿ ਜਿਸ ਤਰ੍ਹਾਂ ਮੈਂ ਜਗਤ ਵਿਚ ਭੇਜਿਆ ਸੀ, ਉਸੇ ਤਰ੍ਹਾਂ ਵਾਪਿਸ ਆ। ਆਇਆ ਨਿਰਮਲ ਸੀ, ਜਾਂਦਾ ਦਾਗ਼ੀ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ-

*ਦਾਗ ਦੋਸ ਮੁਹਿ ਚਲਿਆ ਲਾਇ॥*
*ਦਰਗਹਿ ਬੈਸਣ ਨਾਹੀ ਜਾਇ॥*

(ਅੰਗ ੬੬੨)

ਦਰਗਾਹ ਵਿਚ ਇਸਨੂੰ ਥਾਂ ਨਹੀਂ ਮਿਲਣੀ, ਇਸ ਦਾ ਤਾਂ ਮੁਖੜਾ ਦਾਗ਼ੀ ਹੈ। ਭਗਤ ਕਬੀਰ ਜੀ ਦੇ ਸ਼ਿਸ਼ ਹੋਏ ਹਨ ਧਨੀ ਰਾਮ ਜਿਨ੍ਹਾਂ ਨੇ ਕਬੀਰ ਪੰਥ ਦਾ ਬੜਾ ਪ੍ਰਚਾਰ ਕੀਤਾ। ਉਹਨਾਂ ਦੇ ਦੋ ਬੋਲ ਬੜੇ ਕੀਮਤੀ ਹਨ। ਉਹ ਕਹਿੰਦੇ ਹਨ-

*ਬੜੇ ਯਤਨ ਸੇ ਔੜੀ ਕਮਰੀਆ।*
*ਜਿਉ ਕੀ ਤਿਉ ਧਰ ਦੀਨੀ ਚਦਰੀਆ।*

ਹੇ ਪ੍ਰਭੂ ! ਤੇਰੀ ਦਿੱਤੀ ਹੋਈ ਜ਼ਿੰਦਗੀ ਦੀ ਚੱਦਰ ਨੂੰ ਮੈਂ ਬੜੀ ਸਾਵਧਾਨੀ ਨਾਲ ਧਾਰਨ ਕੀਤਾ, ਕਿਤੋਂ ਮੈਲੀ ਨਹੀਂ ਹੋਣ ਦਿੱਤੀ, ਕਿਤੋਂ ਪਾਟੀ ਵੀ ਨਹੀਂ। ਜਿਵੇਂ ਤੂੰ ਜ਼ਿੰਦਗੀ ਦੀ ਚੱਦਰ ਦਿੱਤੀ ਸੀ, ਮੈਂ ਉਸੇ ਤਰ੍ਹਾਂ ਵਾਪਿਸ ਲੈ ਕੇ ਆਇਆ ਹਾਂ ਤੇ ਤੇਰੇ ਕਦਮਾਂ ਵਿਚ ਰੱਖਦਾ ਹਾਂ। ਪਰ ਅਕਸਰ ਨਿਰਮਲ ਚੱਦਰ ਮਨੁੱਖ ਬਹੁਤ ਮੈਲੀ ਕਰ ਲੈਂਦਾ ਹੈ। ਪ੍ਰਮਾਤਮਾ ਦਾ ਰਿਣ ਰਹਿ ਜਾਂਦਾ ਹੈ। ਜਿੰਨੇ ਚਿਰ ਤੱਕ ਚੱਦਰ ਨੂੰ ਮਨੁੱਖ ਨਿਰਮਲ ਨਾ ਕਰੇ, ਬ੍ਰਹਮ-ਰਿਣ ਰਹਿ ਜਾਂਦਾ ਹੈ। ਗੁਰੂ ਦਾ ਬਚਨ ਨਾ ਕਮਾਵੇ ਤਾਂ ਗੁਰੂ ਦਾ ਰਿਣ ਹੈ। ਜਗਤ ਦੀ ਸੇਵਾ ਨਾ ਕਰੇ, ਤਾਂ ਦੇਵਤਿਆਂ ਦਾ ਰਿਣ ਹੈ। ਮਾਂ ਬਾਪ ਦੀ ਸੇਵਾ ਨਾ ਕਰੇ ਤਾਂ ਪਿੱਤਰੀ ਰਿਣ ਹੈ। ਇਹ ਚਾਰੇ ਕਰਜ਼ੇ ਉਸੇ ਮਨੁੱਖ ਦੇ ਉਤਰਦੇ ਹਨ ਜੋ ਪ੍ਰਮਾਤਮਾ ਦਾ ਨਾਮ ਜੱਪਦਾ ਹੈ। ਗੁਰੂ ਰਾਮਦਾਸ ਜੀ ਮਹਾਰਾਜ ਫੁਰਮਾਨ ਕਰਦੇ ਹਨ-

*ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ ਗੁਰਿ ਹਾਥੁ ਧਰਿਓ ਮੇਰੈ ਮਾਥਾ॥*
*ਜਨਮ ਜਨਮ ਕੇ ਕਿਲਬਿਖ ਦੁਖ ਉਤਰੇ ਗੁਰਿ ਨਾਮੁ ਦੀਓ ਰਿਨੁ ਲਾਥਾ॥*

(ਅੰਗ ੬੯੬)

ਫਿਰ ਇਕ ਸਿਖਸ਼ਾ ਦਿੱਤੀ ਹੈ ਗੁਰੂ ਰਾਮਦਾਸ ਜੀ ਮਹਾਰਾਜ ਨੇ। ਇਸ ਤਰ੍ਹਾਂ ਸਿੱਖੀ ਦਾ ਅਹਿਸਾਸ ਸਿੱਖ ਦੇ ਅੰਦਰ ਵਧਾਈ ਜਾ ਰਹੇ ਹਨ ਗੁਰੂ ਨਾਨਕ-

*ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ॥*

(ਅੰਗ ੫੨੮)

ਦੱਸ ਬੰਦੇ ਕਿਸੇ ਮਨੁੱਖ ਨੂੰ ਭਲਾ ਭਲਾ ਕਹਿਣ ਲੱਗ ਪੈਣ, ਉਸਦੇ ਪੈਰ ਜ਼ਮੀਨ 'ਤੇ

ਨਹੀਂ ਟਿੱਕਦੇ, ਉਹ ਹੰਕਾਰ ਨਾਲ ਭਰ ਜਾਂਦਾ ਹੈ ਤੇ ਆਪਣੇ ਆਪ ਨੂੰ ਮਹਾਨ ਸਮਝਣ ਲੱਗ ਪੈਂਦਾ ਹੈ। ਪਰ ਦੱਸ ਬੰਦੇ ਕਿਤੇ ਨਿੰਦਾ ਕਰਨ ਲੱਗ ਪੈਣ, ਬੁਰਾ ਬੁਰਾ ਕਹਿਣ ਲੱਗ ਪੈਣ ਤਾਂ ਉਹ ਢੇਰੀ ਢਾਹ ਕੇ ਬੈਠ ਜਾਂਦਾ ਹੈ। ਇਸ ਦੀ ਜ਼ਿੰਦਗੀ ਦੂਜਿਆਂ ਦੇ ਹੱਥ ਵਿਚ ਹੈ, ਇਸ ਦਾ ਦੁੱਖ-ਸੁੱਖ ਦੂਜਿਆਂ ਦੇ ਹੱਥ ਵਿਚ ਹੈ। ਦੂਜੇ ਉਪਮਾ ਕਰਨਗੇ ਤਾਂ ਖ਼ੁਸ਼ ਹੋਵੇਗਾ ਤੇ ਦੂਜੇ ਜੇ ਨਿੰਦਾ ਕਰਨਗੇ ਤਾਂ ਦੁੱਖੀ ਹੋਵੇਗਾ। ਗੁਰੂ ਰਾਮਦਾਸ ਜੀ ਕਹਿੰਦੇ ਹਨ, ਹੇ ਪ੍ਰਭੂ ! ਅਸੀਂ ਤਾਂ ਆਪਣੇ ਆਪ ਨੂੰ ਸਮਰਪਿਤ ਕਰ ਦਿੱਤਾ ਹੈ। ਕੋਈ ਬੁਰਾ ਕਹਿੰਦਾ ਪਿਆ ਹੈ ਤਾਂ ਕਹੇ। ਕੋਈ ਭਲਾ ਕਹਿ ਰਿਹਾ ਹੈ ਤਾਂ ਕਹੇ। ਇਹ ਦੋਵੇਂ ਨਿੰਦਾ ਅਤੇ ਉਸਤਤ ਪੈਰਾਂ ਦੇ ਥੱਲੋਂ ਨਿਕਲ ਜਾਂਦੀ ਹੈ।

ਪੰਜਵੇਂ ਘਰ ਵਿਚ ਪ੍ਰਵੇਸ਼ ਕਰ ਗਈ ਗੁਰੂ ਨਾਨਕ ਦੇਵ ਜੀ ਦੀ ਜੋਤ ਅਤੇ ਮਹਿਲਾ ਪੰਜਵਾਂ ਕਹਿਲਾਏ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ-

*ਚਲੀ ਪੀੜੀ ਸੋਢੀਆ ਰੂਪੁ ਦਿਖਾਵਣਿ ਵਾਰੋ ਵਾਰੀ।*

(ਵਾਰ ੧, ਪਉੜੀ ੪੮)

ਮਕਾਨ ਬਦਲ ਦਿੱਤਾ। ਜੋਤ ਉਹੀ ਹੈ।

*ਜੋਤਿ ਓਹਾ ਜੁਗਤਿ ਸਾਇ ਕਾਇਆ ਫੇਰ ਪਲਟੀਐ।*

SIKHBOOKCLUB.COM

(ਅੰਗ ੯੬੬)

ਅਸੀਂ ਦੇਖਦੇ ਹਾਂ ਸਾਇੰਸ ਦਾ ਕਮਾਲ, ਕਿਡਨੀ ਕਿਸੇ ਸਰੀਰ ਦੀ ਹੈ, ਲਾਈ ਕਿਸੇ ਸਰੀਰ ਨੂੰ ਗਈ ਹੈ। ਅੱਖਾਂ ਕਿਸੇ ਸਰੀਰ ਦੀਆਂ ਹਨ, ਲਾਈਆਂ ਕਿਸੇ ਸਰੀਰ ਨੂੰ ਹਨ। ਖ਼ੂਨ ਕਿਸੇ ਦਾ ਹੈ, ਕੱਢ ਕੇ ਪਾਇਆ ਕਿਸੇ ਨੂੰ ਜਾ ਰਿਹਾ ਹੈ। ਇਹ ਸਾਇੰਸ ਦਾ ਕਮਾਲ ਹੈ। ਪਰ ਧਰਮ ਦੀ ਦੁਨੀਆਂ ਵਿਚ ਇਹ ਕਮਾਲ ਸੀ ਕਿ ਜੋਤ ਇਕ ਸਰੀਰ ਵਿਚ ਹੈ। ਜੋ ਅਨੁਭਵ ਪ੍ਰਕਾਸ਼ ਹੈ ਉਹ ਕੱਢ ਕੇ ਕਿਸੇ ਦੂਜੇ ਸਰੀਰ ਵਿਚ ਪਾ ਦੇਣਾ, ਤਾਂ ਜੋ ਉਹ ਅਨੁਭਵ ਕਿਸੇ ਲੰਮੇ ਸਮੇਂ ਤੱਕ ਕੰਮ ਕਰੇ। ਅਜਿਹਾ ਕਮਾਲ ਧਰਮ ਦੀ ਦੁਨੀਆਂ ਵਿਚ ਹੁੰਦਾ ਰਿਹਾ ਹੈ ਅਤੇ ਗੁਰੂ ਘਰ ਵਿਚ ਇਹ ਬਾ-ਕਮਾਲ ਹੋਇਆ। ਉਸ ਜੋਤ ਨੇ ਬਾਰ ਬਾਰ ਦਸਾਂ ਘਰਾਂ ਵਿਚ ਪ੍ਰਵੇਸ਼ ਕੀਤਾ।

ਪੰਜਵਾਂ ਘਰ ਹੈ ਪੂਰਨ ਜੋਤ ਧੰਨ ਗੁਰੂ ਅਰਜਨ ਦੇਵ ਜੀ। ਆਪ ਨੇ ਵੀ ਸਿੱਖੀ ਦੇ ਦਾਇਰੇ ਨੂੰ ਫੈਲਾਇਆ। ਹਰਿਮੰਦਰ ਸਾਹਿਬ ਦੀ ਰਚਨਾ ਆਪ ਦੀ ਹੈ ਅਤੇ ਉਸ ਦਾ ਖ਼ਾਕਾ ਵੀ ਆਪ ਨੇ ਹੀ ਚਿੱਤਰਿਆ ਸੀ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਜਿੱਥੇ ਮਹਾਨ ਚੋਟੀ ਦੇ ਸੰਗੀਤਕਾਰ ਹਨ, ਉਥੇ ਚੋਟੀ ਦੇ ਚਿੱਤਰਕਾਰ ਵੀ ਹਨ। ਹਰ ਤਰ੍ਹਾਂ ਦੀ ਕਲਾ ਆਪ ਦੇ ਅੰਦਰ ਫੁੱਟ ਫੁੱਟ ਕੇ ਪੈਂਦੀ ਸੀ। ਭਾਰਤ ਵਿਚ ਅਵਤਾਰਾਂ ਦੀ ਪਹਿਚਾਣ ਵੀ ਕਲਾ ਕਰਕੇ ਹੁੰਦੀ ਸੀ। ਇਹ ਅੰਸ਼ਾਂ ਅਵਤਾਰ ਹੈ, ਅੰਸ਼ ਮਾਤਰ ਕਲਾ ਹੈ। ਇਹ ਦੋ ਕਲਾਂ ਅਵਤਾਰ ਹੈ, ਚਾਰ

ਕਲਾਂ ਅਵਤਾਰ ਹੈ, ਅੱਠ ਕਲਾਂ ਅਵਤਾਰ ਹੈ। ਇਹ ਚੌਦਾਂ ਕਲਾਂ, ਇਹ ਸੋਲ੍ਹਾਂ ਕਲਾਂ ਅਵਤਾਰ ਹੈ। ਗੁਰੂ ਅਰਜਨ ਦੇਵ ਜੀ ਮਹਾਰਾਜ ਇਹ ਗੱਲ ਤਹਿ ਵੀ ਕਰਦੇ ਹਨ-

*ਸੋਲਹ ਕਲਾ ਸੰਪੂਰਨ ਫਲਿਆ॥*
*ਅਨਤ ਕਲਾ ਹੋਇ ਠਾਕੁਰੁ ਚੜਿਆ॥*

(ਅੰਗ ੧੦੮੧)

ਉਹ ਪਰੀਪੂਰਨ ਪ੍ਰਮਾਤਮਾ ਅਨੰਤ ਕਲਾਂ ਦਾ ਮਾਲਕ ਹੈ। ਸਾਰੀ ਕਲਾ ਉਸ ਤੋਂ ਆਉਂਦੀ ਹੈ। ਜਿਹੜਾ ਪ੍ਰਮਾਤਮਾ ਨਾਲ ਜੁੜ ਜਾਏ, ਕਲਾਕਾਰ ਤਾਂ ਹੋਵੇਗਾ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਸਭ ਤੋਂ ਜ਼ਿਆਦਾ ਸ਼ਬਦ ਹਨ ਗੁਰੂ ਗ੍ਰੰਥ ਸਾਹਿਬ ਵਿਚ। ਆਪ ਦੇ ਸ਼ਬਦਾਂ ਵਿਚ ਪਿਆਰ, ਹਲੀਮੀ, ਨਿਰਮਾਣਤਾ, ਗਿਆਨ, ਵਿਗਿਆਨ ਹਰ ਪੱਖ ਦੀ ਝਲਕ ਮਿਲਦੀ ਹੈ। ਸ਼ਾਂਤਮਈ ਆਪ ਦਾ ਖ਼ਾਸ ਸੁਭਾਅ ਸੀ ਅਤੇ ਇੰਨੀ ਸ਼ਾਂਤੀ ਮਾਨਸਿਕ ਤੱਲ ਦੇ ਵਿਚ ਕਿ ਤੱਤੀ ਤਵੀ ਵੀ ਆਪ ਨੂੰ ਤਪਾ ਨਾ ਸਕੀ। ਆਪ ਦੇ ਪਾਵਨ ਪਵਿੱਤਰ ਬੋਲ ਵੀ ਹਨ-

*ਨਹ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਵਨ ਚੰਦਨਹ॥*

ਕੋਈ ਮਨ ਨੂੰ ਸੀਤਲ ਨਹੀਂ ਕਰਦੀਆਂ ਚੰਦਰਮਾ ਦੀਆਂ ਕਿਰਨਾਂ।

*ਨਹਿ ਸੀਤਲੰ ਬਾਵਨ ਚੰਦਨਹ॥*

SIKHBOOKCLUB.COM

ਚੰਦਨ ਬੜਾ ਠੰਢਾ ਹੁੰਦਾ ਹੈ, ਮਸਤਕ 'ਤੇ ਲਾਈਏ ਤਾਂ ਮਸਤਕ ਠੰਢਾ ਹੋ ਜਾਂਦਾ ਹੈ। ਗਰਮੀਆਂ ਦੀ ਰੁੱਤ ਵਿਚ ਇਹ ਮਹਾਨ ਔਸ਼ਧੀ ਦਾ ਕੰਮ ਕਰਦਾ ਹੈ। ਪਰ ਚੰਦਨ ਦੀ ਪਹੁੰਚ ਸਰੀਰ ਤੱਕ ਹੈ, ਮਨ ਤੱਕ ਨਹੀਂ ਹੈ। ਮੱਥਾ ਠੰਢਾ ਹੋ ਗਿਆ, ਮਨ ਤੱਪਿਆ ਹੋਇਆ ਹੈ। ਕਿਰਨਾਂ ਦੇ ਨਾਲ ਬਾਹਰ ਤਾਂ ਠੰਢ ਵਰਤ ਗਈ, ਪਰ ਮਨ ਦੀ ਤਪਸ਼ ਤਾਂ ਕਾਇਮ ਹੈ।

*ਨਹਿ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਵਨ ਚੰਦਨਹ॥*

ਸਰਦੀ ਦੀ ਰੁੱਤ, ਬਰਫ਼ਾਨੀ ਪਹਾੜਾਂ ਵਿਚ ਤੱਪੇ ਹੋਏ ਹਿਰਦੇ ਮਿਲਦੇ ਹਨ, ਕ੍ਰੋਧੀ ਮਿਲਦੇ ਹਨ, ਖ਼ਾਲੀ ਹਿਰਦੇ ਮਿਲਦੇ ਹਨ। ਇਹ ਬਾਹਰ ਦੀਆਂ ਠੰਢੀਆਂ ਹਵਾਵਾਂ ਅਤੇ ਬਰਫ਼ਬਾਰੀ ਮਨ ਨੂੰ ਸੀਤਲ ਨਹੀਂ ਕਰਦੀ।

*ਨਹ ਸੀਤਲੰ ਸੀਤ ਰੁਤੇਣ ਨਾਨਕ ਸੀਤਲੰ ਸਾਧ ਸ੍ਵਜਨਹ॥*

(ਅੰਗ ੧੩੫੭)

ਮਨ ਸੀਤਲ ਹੁੰਦਾ ਹੈ ਗੁਰੂ ਦੀ ਸੰਗਤ ਵਿਚ। ਫਿਰ ਆਪ ਸਾਫ਼ ਪ੍ਰਮਾਣ ਕਰਦੇ ਹਨ-

*ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਂਮ॥*
*ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ॥*

(ਅੰਗ ੭੦੯)

ਦਰਬਾਰ ਸਾਹਿਬ ਦੀ ਨੀਂਹ ਵਕਤ ਦੇ ਸਾਈਂ ਮੀਆਂ ਮੀਰ ਕੋਲੋਂ ਰਖਵਾਈ। ਇੰਨਾ ਏਕਤਾ ਦੇ ਨਾਲ ਭਰਿਆ ਹੋਇਆ ਹਿਰਦਾ। ਆਪ ਜੀ ਦੇ ਚੋਟੀ ਦੇ ਸ਼ਰਧਾਲੂਆਂ ਵਿਚੋਂ ਭਾਈ ਬੰਨੋ ਜੀ, ਭਾਈ ਬਹਿਲੋ ਜੀ, ਭਾਈ ਮੰਨ ਜੀ, ਭਾਈ ਗੁਰਦਾਸ ਜੀ, ਭਾਈ ਬੁੱਢਾ ਜੀ, ਇਹ ਚੋਟੀ ਦੇ ਸਿੱਖਾਂ ਵਿਚੋਂ ਸਨ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਹੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕੀਤੀ। ਪਹਿਲੇ ਪਾਤਿਸ਼ਾਹ ਜੀ ਦੀ ਬਾਣੀ ਅਤੇ ਦੂਜੇ ਗੁਰੂ ਜੀ ਦੀ, ਤੀਜੇ ਗੁਰੂ ਜੀ ਦੀ, ਚੌਥੇ ਗੁਰੂ ਜੀ ਦੀ ਬਾਣੀ ਜੋ ਪੋਥੀਆਂ ਦੇ ਰੂਪ ਵਿਚ ਮੌਜੂਦ ਸੀ, ਸੰਗ੍ਰਹਿ ਕਰਕੇ ਅਤੇ ਇਸਨੂੰ ਤਰਤੀਬ ਦੇ ਕੇ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕੀਤੀ। ਦਰਬਾਰ ਸਾਹਿਬ ਵਿਚ ਜਿਸ ਦਿਨ ਪਹਿਲਾ ਪ੍ਰਕਾਸ਼ ਹੋਇਆ, ਬਾਬਾ ਬੁੱਢਾ ਜੀ ਨੂੰ ਤਾਬਿਆ 'ਤੇ ਬਿਠਾਇਆ ਤੇ ਆਪ ਸਾਹਮਣੇ ਬੈਠੇ। ਦਰਬਾਰ ਸਾਹਿਬ ਵਿਚ ਇਕੋ ਇਕ ਕਥਾ ਹੋਈ ਹੈ ਜੋ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਕੀਤੀ ਹੈ। ਕੀਰਤਨ ਹੁੰਦਾ ਰਿਹਾ ਅਤੇ ਕਥਾ ਦੀ ਮਰਯਾਦਾ ਭਾਈ ਗੁਰਦਾਸ ਜੀ ਤੋਂ ਚੱਲੀ ਜੋ ਗੁਰਦੁਆਰਾ ਮੰਜੀ ਸਾਹਿਬ ਕਹਿਲਾਉਂਦਾ ਹੈ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ-

*ਸਦਾ ਅੰਗ ਸੰਗੇ ਅਭੰਗੰ ਬਿਭੂਤੇ॥*

ਅਤੇ ਜੋ ਸਦਾ ਅੰਗ ਸੰਗ ਨਹੀਂ ਹੈ, ਉਹ ਪ੍ਰਮਾਤਮਾ ਵੀ ਨਹੀਂ ਹੈ। ਜੋ ਵਿਆਪਕ ਹੈ, ਉਹੀ ਪ੍ਰਮਾਤਮਾ ਹੈ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਫ਼ੁਰਮਾਣ ਕਰਦੇ ਹਨ ਕਿ (ਗੁਰੂ) ਗ੍ਰੰਥ ਸਾਹਿਬ ਨੂੰ ਮੇਰੇ ਸਰੂਪ ਤੋਂ ਵੱਡਾ ਕਰਕੇ ਜਾਣਨਾ, ਮਹਾਨ ਕਰਕੇ ਜਾਣਨਾ। ਕਿਉਂਕਿ ਮੇਰਾ ਸਰੀਰ ਅੱਜ ਹੈ, ਕੱਲ ਨਹੀਂ ਹੈ। ਇਹ ਵਿਆਪਕ ਵੀ ਨਹੀਂ ਹੈ। ਇਹ ਸਿਧਾਂਤਕ ਨੁਕਤਾ ਸਿੱਖ ਦੀ ਝੋਲੀ ਵਿਚ ਪਾਇਆ ਅਤੇ ਸਿੱਖੀ ਵਿਚ ਵਾਧਾ ਕੀਤਾ।

ਆਦਿ ਕਾਲ ਤੋਂ ਸਤਿ ਤੇ ਸਤ੍ਹਾ ਦੀ ਕੜੀ ਬਣੀ ਰਹੀ ਹੈ। ਸਤ੍ਹਾਧਾਰੀਆਂ ਕੋਲ ਸਤਿ ਨਹੀਂ ਹੁੰਦਾ ਅਤੇ ਸਤਿਵਾਦੀਆਂ ਕੋਲ ਬੈਰੂਨੀ ਸਤ੍ਹਾ ਨਹੀਂ ਹੁੰਦੀ। ਵਕਤ ਦੇ ਸਤ੍ਹਾਧਾਰੀ ਗੁਰੂ ਅਰਜਨ ਦੇਵ ਜੀ ਨਾਲ ਸਹਿਮਤ ਨਾ ਹੋਏ, ਕਿਉਂਕਿ ਬਹੁਤ ਸਾਰੇ ਮੁਸਲਿਮ ਫ਼ਕੀਰ ਵੀ ਗੁਰੂ ਅਰਜਨ ਦੇਵ ਜੀ ਦੇ ਸ਼ਰਧਾਲੂ ਹੋ ਗਏ। ਮੀਆਂ ਮੀਰ ਨੇ ਬੁਨਿਆਦ ਰੱਖੀ। ਸੱਤਾ ਬਰਦਾਸ਼ਤ ਨਹੀਂ ਕਰ ਸਕਦੀ ਕਿ ਸਤਿਵਾਦੀ ਮੇਰੇ ਕੋਲੋਂ ਅੱਗੇ ਲੰਘ ਜਾਏ। ਸੱਤਾ ਹੰਕਾਰ 'ਤੇ ਖੜੀ ਹੈ। ਸਤਿ ਵਿਨਿਮਰਤਾ 'ਤੇ ਖੜਾ ਹੈ। ਸੱਤਾ ਹਮੇਸ਼ਾ ਅਗਿਆਨ 'ਤੇ ਖੜੀ ਹੁੰਦੀ ਹੈ ਅਤੇ ਸਤਿ ਮਹਾਨ ਗਿਆਨ 'ਤੇ ਖੜਾ ਹੁੰਦਾ ਹੈ। ਸੰਘਰਸ਼ ਹੋਇਆ, ਹੁਕਮ ਜਾਰੀ ਹੋਇਆ। ਭੁੱਖਾ ਪਿਆਸਾ ਰੱਖ ਕੇ ਸ਼ਹੀਦ ਕਰ ਦਿੱਤਾ ਗਿਆ। ਲਾਹੌਰ ਦੀ ਹਵੇਲੀ ਵਿਚ ਗੁਰੂ ਅਰਜਨ ਦੇਵ ਜੀ ਬੰਦ ਰਹੇ। ਜੂਨ ਦੀ ਗਰਮੀ ਵਿਚ ਚਾਰ ਦਿਨ ਭੁੱਖਾ ਪਿਆਸਾ ਰੱਖਿਆ ਗਿਆ, ਪਰ ਆਪ ਸ਼ੁਕਰਾਨੇ ਵਿਚ ਰਹੇ, ਮਸਤੀ ਵਿਚ ਰਹੇ। ਪਹਿਲੇ ਦਿਨ ਤੱਤੀ ਤਵੀ 'ਤੇ ਬਿਠਾਇਆ। ਦੂਜੇ ਦਿਨ ਗਰਮ ਗਰਮ ਰੇਤਾ ਸੀਸ ਵਿਚ ਪਾਇਆ। ਤੀਸਰੇ ਦਿਨ ਉਬਲਦੀ ਦੇਗ ਵਿਚ ਬਿਠਾਇਆ। ਚੌਥੇ ਦਿਨ ਰਾਵੀ ਵਿਚ ਠੰਢੇ ਪਾਣੀ ਵਿਚ ਆਪ ਨੂੰ ਖੜਾ ਕੀਤਾ ਗਿਆ, ਛਾਲੇ

SIKHBOOKCLUB.COM

ਸਨ। ਇਸ ਨਾਲ ਠੰਢੇ ਪਾਣੀ ਦਾ ਸਪਰਸ਼ ਇੰਝ ਹੁੰਦਾ ਹੈ ਜਿਵੇਂ ਸੂਈਆਂ ਲੱਗਣ। ਪਾਤਿਸ਼ਾਹ ਦਾ ਸਰੀਰ ਪਾਣੀ ਵਿਚ ਪਾਣੀ ਹੋ ਗਿਆ ਅਤੇ ਜੋਤ ਵਿਚ ਜੋਤ ਹੋ ਗਿਆ। ਇਸ ਤਰ੍ਹਾਂ ਇਹ ਰੱਬੀ ਨੂਰ ਛੇਵੇਂ ਘਰ ਵਿਚ ਆ ਕੇ ਬਿਰਾਜਮਾਨ ਹੋਇਆ। ਇਸ ਛੇਵੇਂ ਘਰ ਦਾ ਨਾਮ ਸੀ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ।

ਹਰਿਗੋਬਿੰਦ ਸਾਹਿਬ ਜੀ ਨੇ ਕ੍ਰਾਂਤੀ ਦਾ ਰੂਪ ਧਾਰਨ ਕੀਤਾ। ਸ਼ਾਂਤੀ ਦੀ ਇਨਤਿਹਾ ਕਰ ਦਿੱਤੀ ਗੁਰੂ ਅਰਜਨ ਦੇਵ ਜੀ ਨੇ, ਪਰ ਇਸ ਸ਼ਾਂਤੀ ਨੂੰ ਕਿਤੇ ਕਮਜ਼ੋਰੀ ਨਾ ਸਮਝਿਆ ਜਾਏ, ਛੇਵੇਂ ਘਰ ਵਿਚ ਉਸੇ ਜੋਤ ਨੇ ਕ੍ਰਾਂਤੀ ਦਾ ਰੂਪ ਧਾਰਨ ਕੀਤਾ। ਕਿਹਾ ਕਿ ਇਹ ਸ਼ਾਂਤੀ ਕਮਜ਼ੋਰ ਦੀ ਸ਼ਾਂਤੀ ਨਹੀਂ ਸੀ, ਸੂਰਵੀਰ ਦੀ ਸ਼ਾਂਤੀ ਸੀ। ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਤਲਵਾਰ ਚੁੱਕ ਲਈ। ਕਿਹਾ, ਸਾਡੀ ਸ਼ਾਂਤੀ ਨੂੰ ਬੁਜ਼ਦਿਲੀ ਸਮਝਿਆ ਗਿਆ। ਸਾਡੀ ਵਿਨਿਮਰਤਾ ਨੂੰ ਕਮਜ਼ੋਰੀ ਸਮਝਿਆ ਗਿਆ। ਸੂਰਵੀਰਾਂ ਦੀ ਫ਼ੌਜ ਬਣਾਈ। ਦਰਬਾਰ ਸਾਹਿਬ ਦੇ ਸਾਹਮਣੇ ਅਕਾਲ ਤਖ਼ਤ ਦੀ ਰਚਨਾ ਕੀਤੀ। ਧਾਰਮਿਕ ਹੋਣਾ ਹੈ ਤਾਂ ਧਰਮ ਦੀ ਹਿਫ਼ਾਜ਼ਤ ਵੀ ਕਰਨੀ ਹੈ। ਮਾਲਾ ਫੇਰਨੀ ਹੈ ਤਾਂ ਆਪਣੀ ਮਾਲਾ ਦੀ ਰਕਸ਼ਾ ਵੀ ਕਰਨੀ ਹੈ ਕਿ ਕੋਈ ਖੋਹ ਕੇ ਨਾ ਲੈ ਜਾਏ। ਕੋਈ ਵੀ ਸਮਾਜਿਕ ਰਾਜਨੀਤਕ ਫ਼ੈਸਲਾ ਗੁਰੂ ਨੂੰ ਸਾਹਮਣੇ ਰੱਖ ਕੇ ਹੋਇਆ। ਪਾਲਿਆ-ਪੋਸਿਆ ਸੀ ਪੈਂਦੇ ਖ਼ਾਂ ਨੂੰ। ਵੱਡਾ ਹੋ ਕੇ ਉਹੀ ਫ਼ੌਜ ਚੜ੍ਹਾ ਕੇ ਲਿਆਇਆ ਧੰਨ ਗੁਰੂ ਹਰਿਗੋਬਿੰਦ ਮਹਾਰਾਜ 'ਤੇ। ਉਸਨੇ ਛੇ ਵਾਰ ਹਰਿਗੋਬਿੰਦ ਸਾਹਿਬ ਮਹਾਰਾਜ 'ਤੇ ਤਲਵਾਰ ਨਾਲ ਵਾਰ ਕੀਤੇ। ਮਹਾਰਾਜ ਨੇ ਢਾਲ ਨਾਲ ਰੋਕਿਆ। ਗੁਰੂ ਨਾਨਕ ਨੇ ਛੇਵੇਂ ਰੂਪ ਵਿਚ ਸਾਫ਼ ਕਹਿ ਦਿੱਤਾ ਕਿ ਐ ਬੰਦੇ ! ਸਰੀਰ ਵਿਚ ਅੱਗ ਵੀ ਹੈ, ਜੋਸ਼ ਵੀ ਚਾਹੀਦਾ ਹੈ। ਧਰਤੀ ਤੋਂ ਵਿਨਿਮਰਤਾ ਲੈਣੀ ਹੈ, ਪਾਣੀ ਤੋਂ ਪਵਿੱਤਰਤਾ ਲੈਣੀ ਹੈ, ਅਗਨੀ ਤੋਂ ਜੋਸ਼ ਅਤੇ ਜਜ਼ਬਾ ਲੈਣਾ ਹੈ, ਪਵਣ ਤੋਂ ਫੁਰਤੀਲਾ-ਪਣ ਲੈਣਾ ਹੈ ਤਾਂ ਹੱਥ ਉਤੇ ਹੱਥ ਧਰ ਕੇ ਨਹੀਂ ਬੈਠਣਾ, ਕਿਰਤ ਕਰਕੇ ਖਾਣਾ ਹੈ, ਅਗਨੀ ਤੋਂ ਜੋਸ਼ ਲੈਣਾ ਹੈ। ਧੰਨ ਗੁਰੂ ਹਰਿਗੋਬਿੰਦ ਜੀ ਮਹਾਰਾਜ ਨੇ ਇਹ ਛਾਪ ਜਗਤ ਨੂੰ ਦਿੱਤੀ ਅਤੇ ਇਸ ਤਰ੍ਹਾਂ ਸਿੱਖੀ ਵਿਚ ਵਾਧਾ ਕੀਤਾ।

ਧੰਨ ਗੁਰੂ ਹਰਿਗੋਬਿੰਦ ਸਾਹਿਬ ਨੇ ਸੂਰਵੀਰਾਂ ਦੀ ਫ਼ੌਜ ਬਣਾਈ, ਸੰਤ ਸਿਪਾਹੀਆਂ ਦੀ ਫ਼ੌਜ ਬਣਾਈ ਅਤੇ ਇਸ ਤਰ੍ਹਾਂ ਸੰਤ ਨੂੰ ਸਿਪਾਹੀ ਬਣਾ ਕੇ ਕਹਿ ਦਿੱਤਾ ਕਿ ਠੀਕ ਹੈ ਅਸੀਂ ਮਿੱਟੀ ਹਾਂ, ਪਾਣੀ ਹਾਂ ਪਰ ਸਿਰਫ਼ ਪਾਣੀ ਨਹੀਂ ਹਾਂ, ਸਿਰਫ਼ ਮਿੱਟੀ ਨਹੀਂ ਹਾਂ, ਸਰੀਰ ਵਿਚ ਅਗਨੀ ਵੀ ਹੈ, ਜੋਸ਼ ਵੀ ਹੈ, ਜਜ਼ਬਾ ਵੀ ਹੈ, ਸੂਰਵੀਰਤਾ ਵੀ ਹੈ। ਗੁਰੂਆਂ ਦੀ ਦੁਨੀਆਂ ਵਿਚ ਇਹ ਪਹਿਲਾ ਗੁਰੂ ਹੈ, ਜਿਸਨੇ ਤਲਵਾਰ ਚੁੱਕ ਲਈ। ਕਿਹਾ ਜਿੱਥੇ ਲੋੜ ਪਏਗੀ, ਮਜ਼ਲੂਮ ਦੀ ਰੱਖਿਆ ਤਲਵਾਰ ਨਾਲ ਕਰਾਂਗੇ। ਇਸ ਤਰ੍ਹਾਂ ਮੀਰੀ ਪੀਰੀ ਦੀ ਛਾਪ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਦਿੱਤੀ ਅਤੇ ਆਪ ਮੀਰੀ ਪੀਰੀ ਦੇ ਬਾਦਸ਼ਾਹ ਕਹਿਲਾਏ। ਉਹ ਜੋਤ ਜੋ ਛੇ ਘਰਾਂ ਵਿਚ ਵੱਖ-ਵੱਖ ਕਾਰਨਾਮੇ ਕਰਾਉਂਦੀ ਰਹੀ, ਸਿੱਖੀ ਦਾ ਅਹਿਸਾਸ ਵਧਾਉਂਦੀ ਰਹੀ, ਆਖ਼ਿਰ ਉਸੇ ਨੇ ਸੱਤਵੇਂ ਜਾਮੇ ਵਿਚ ਪ੍ਰਵੇਸ਼ ਕੀਤਾ ਅਤੇ ਉਸ ਸੱਤਵੇਂ ਘਰ

SIKHBOOKCLUB.COM

ਦਾ ਨਾਮ ਸੀ ਧੰਨ ਗੁਰੂ ਹਰਿਰਾਇ ਜੀ ਮਹਾਰਾਜ।

ਧੰਨ ਗੁਰੂ ਨਾਨਕ ਦੇਵ ਜੀ ਦੀ ਸੱਤਵੀਂ ਜੋਤ ਜਿਸ ਦਾ ਨਾਮ ਧੰਨ ਗੁਰੂ ਹਰਿਰਾਇ ਸਾਹਿਬ ਜੀ ਹੈ। ਗੁਰੂ ਹਰਿਰਾਇ ਸਾਹਿਬ ਜੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪੋਤਰੇ ਸਨ। ਗੁਰੂ ਹਰਿਗੋਬਿੰਦ ਜੀ ਦੇ ਪੰਜ ਸਾਹਿਬਜ਼ਾਦੇ ਅਤੇ ਇਕ ਸਪੁੱਤਰੀ ਸੀ। ਬਾਬਾ ਗੁਰਦਿੱਤਾ ਜੀ, ਬਾਬਾ ਅਣੀ ਰਾਏ, ਬਾਬਾ ਸੂਰਜ ਮੱਲ, ਬਾਬਾ ਅਟੱਲ ਰਾਏ ਅਤੇ ਪੰਜਵੇਂ ਸਾਹਿਬਜ਼ਾਦੇ ਧੰਨ ਗੁਰੂ ਤੇਗ ਬਹਾਦਰ ਸਾਹਿਬ ਜੀ। ਬੱਚੀ ਬੀਬੀ ਵੀਰੋ। ਬਾਬਾ ਗੁਰਦਿੱਤਾ ਜੀ ਦੇ ਸਪੁੱਤਰ ਧੰਨ ਗੁਰੂ ਹਰਿਰਾਇ ਸਾਹਿਬ ਜੀ। ਇਸ ਤਰੀਕੇ ਦੇ ਨਾਲ ਪਿਤਾ ਨੇ ਇਹ ਗੁਰਗੱਦੀ ਆਪਣੇ ਪੋਤਰੇ ਨੂੰ ਬਖ਼ਸ਼ੀ। ਗੁਰੂ ਹਰਿਰਾਇ ਸਾਹਿਬ ਜੀ ਮਹਾਰਾਜ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪੋਤਰੇ ਸਨ। ਸੱਤਵੀਂ ਜੋਤ ਨੇ, ਸੱਤਵੇਂ ਟਿਕਾਣੇ ਨੇ ਆਪਣੀ ਅਗੰਮੀ ਛਾਪ ਜਗਤ ਨੂੰ ਦਿੱਤੀ। 2200 ਅਸਵਾਰ ਨਾਲ ਹਨ। ਪੂਰੀ ਸ਼ਾਨੋ-ਸ਼ੌਕਤ ਹੈ, ਪਰ ਨੁਮਾਇਸ਼ ਨਹੀਂ, ਦਿਖਾਵਾ ਨਹੀਂ। ਕੁਝ ਆਲਮਾਂ ਦਾ ਅਜਿਹਾ ਕਹਿਣਾ ਹੈ ਕਿ ਮਨੁੱਖ ਦੀ ਅੱਧੀ ਜ਼ਿੰਦਗੀ, ਜੋ ਕੁਝ ਇਹ ਨਹੀਂ ਹੈ, ਉਸ ਨੂੰ ਪ੍ਰਗਟ ਕਰਨ ਵਿਚ ਖ਼ਰਚ ਕਰਦਾ ਹੈ। ਪਰ ਅੱਧੀ ਸ਼ਕਤੀ, ਅੱਧਾ ਸਮਾਂ ਜੋ ਕੁਝ ਹੈ, ਉਸ 'ਤੇ ਪਰਦੇ ਪਾਉਂਦਾ ਹੈ।

ਗੁਰੂ ਹਰਿਰਾਇ ਸਾਹਿਬ ਜੀ ਦਾ ਮੂਲ ਸੰਦੇਸ਼ ਹੈ ਕਿ ਜੋ ਕੁਝ ਤੂੰ ਹੈਂ, ਇਸਨੂੰ ਛੁਪਾ ਨਾ ਅਤੇ ਜੋ ਕੁਝ ਤੂੰ ਨਹੀਂ ਹੈਂ, ਇਸਨੂੰ ਪ੍ਰਗਟ ਕਰਨ ਦੀ ਵੀ ਕੋਸ਼ਿਸ਼ ਨਾ ਕਰ। ਇਹ ਸਤਿਗੁਰੂ ਦਾ ਮੂਲ ਉਪਦੇਸ਼ ਸੀ। ਭਗਤ ਕਬੀਰ ਜੀ ਦਾ ਇਕ ਬੜਾ ਕੀਮਤੀ ਬੋਲ ਹੈ-

*ਨਾਕਹੁ ਕਾਟੀ ਕਾਨਹੁ ਕਾਟੀ ਕਾਟਿ ਕੂਟਿ ਕੈ ਡਾਰੀ॥*
*ਕਹੁ ਕਬੀਰ ਸੰਤਨ ਕੀ ਬੈਰਨਿ ਤੀਨਿ ਲੋਕ ਕੀ ਪਿਆਰੀ॥*

(ਅੰਗ ੪੭੬)

ਮੈਂ ਮਾਇਆ ਦਾ ਨੱਕ ਕੱਟ ਦਿੱਤਾ ਹੈ, ਕੰਨ ਕੱਟ ਦਿੱਤੇ ਹਨ, ਟੁੱਕੜੇ-ਟੁੱਕੜੇ ਕਰ ਦਿੱਤੇ ਹਨ। ਪ੍ਰਸ਼ਨ ਪੈਦਾ ਹੁੰਦਾ ਹੈ ਕਿ ਨੱਕ ਕਿਉਂ ਕੱਟੀ ? ਕੰਨ ਦੇ ਟੁਕੜੇ-ਟੁਕੜੇ ਕਿਉਂ ਕੀਤੇ ? ਗਲਾ ਕੱਟਣਾ ਸੀ। ਮਾਇਆ ਦਾ ਕੰਠ ਨਹੀਂ ਹੁੰਦਾ, ਗਲਾ ਨਹੀਂ ਹੁੰਦਾ। ਸਿਰਫ਼ ਕੰਨ ਹੁੰਦੇ ਹਨ, ਸਿਰਫ਼ ਨੱਕ ਹੁੰਦੇ ਹਨ। ਭਾਵ ਮਾਇਆਧਾਰੀ ਜੋ ਕੁਝ ਵੀ ਕਰੇਗਾ, ਆਪਣੀ ਨੱਕ ਲਈ ਕਰੇਗਾ, ਆਪਣੀ ਮਹਿਮਾ ਲਈ, ਆਪਣੀ ਵਡਿਆਈ ਲਈ। ਆਪਣੇ ਆਪ ਨੂੰ ਪ੍ਰਗਟ ਕਰਨ ਲਈ ਉਸਦੀ ਨੱਕ ਹੀ ਅੱਗੇ ਰਹਿੰਦੀ ਹੈ ਅਤੇ ਉਹ ਨੱਕ ਨੂੰ ਅੱਗੇ ਰੱਖਦਾ ਹੈ। ਫਿਰ ਕੰਨਾਂ ਨਾਲ ਸ਼ੋਭਾ ਸੁਣਦਾ ਹੈ ਕਿ ਜਗਤ ਉਸ ਦੀ ਜੋ ਉਪਮਾ ਕਰ ਰਿਹਾ ਹੈ, ਸ਼ੋਭਾ ਕਰ ਰਿਹਾ ਹੈ, ਇਸਨੂੰ ਸੁਣ ਸੁਣ ਕੇ ਖ਼ੁਸ਼ ਹੁੰਦਾ ਹੈ। ਕਬੀਰ ਕਹਿੰਦੇ ਹਨ ਕਿ ਮੈਂ ਮਾਇਆ ਦਾ ਨੱਕ ਅਤੇ ਕੰਨ ਕੱਟ ਦਿੱਤਾ ਹੈ। ਭਾਵ ਮੈਂ ਕੁਝ ਵੀ ਨੱਕ ਰੱਖਣ ਲਈ ਨਹੀਂ ਕਰਦਾ, ਸੱਚ ਨੂੰ ਰੱਖਣ ਲਈ ਕਰਦਾ ਹਾਂ। ਮੇਰੇ ਹਰ ਕਰਮ ਦੇ ਉੱਤੇ ਸੱਚ ਦੀ ਮੋਹਰ ਹੈ ਨਾ ਕਿ ਨੱਕ ਦੀ ਛਾਪ ਹੈ। ਮੈਂ ਕੰਨਾਂ

ਨਾਲ ਆਪਣੀ ਕੋਈ ਸ਼ੋਭਾ ਨਹੀਂ ਸੁਣਦਾ, ਪ੍ਰਮਾਤਮਾ ਦੀ ਸ਼ੋਭਾ ਸੁਣਦਾ ਹਾਂ। ਇਸ ਤਰ੍ਹਾਂ ਦੀ ਜਿਸ ਦੀ ਮਨੋ-ਦਿਸ਼ਾ ਹੋ ਜਾਏ, ਸਮਝ ਲਉ ਉਹ ਨੁਮਾਇਸ਼ੀ ਜ਼ਿੰਦਗੀ ਤੋਂ ਬੱਚ ਗਿਆ, ਨਹੀਂ ਤਾਂ ਮਨੁੱਖ ਦਾ ਜੀਵਨ ਅਜਿਹਾ ਨੁਮਾਇਸ਼ੀ ਹੈ ਕਿ ਆਪਣੇ ਤਨ ਦੀ ਨੁਮਾਇਸ਼ ਕਰਦਾ ਹੈ, ਤਨ ਦੇ ਕੱਪੜਿਆਂ ਦੀ ਨੁਮਾਇਸ਼ ਕਰਦਾ ਹੈ, ਆਪਣੀ ਚਾਲ-ਢਾਲ ਦੀ ਨੁਮਾਇਸ਼ ਕਰਦਾ ਹੈ ਅਤੇ ਖਾਣ-ਪਾਣ ਦੀ ਨੁਮਾਇਸ਼ ਕਰਦਾ ਹੈ। ਹਾਸੇ ਦੀ ਵੀ ਨੁਮਾਇਸ਼ ਕਰਦਾ ਹੈ, ਰੋਣੇ ਦੀ ਵੀ ਨੁਮਾਇਸ਼ ਕਰਦਾ ਹੈ।

ਇਸ ਦਿਖਾਵੇ ਦੀ ਜ਼ਿੰਦਗੀ ਤੋਂ ਗੁਰੂ ਤੇਗ਼ ਬਹਾਦਰ ਜੀ ਮਹਾਰਾਜ ਹਮੇਸ਼ਾ ਆਪਣੇ ਪਾਵਨ ਪਵਿੱਤਰ ਵਾਕਾਂ ਵਿਚ ਰੋਕਦੇ ਰਹੇ ਹਨ। ਪਰ ਗੁਰੂ ਹਰਿਰਾਇ ਸਾਹਿਬ ਨੇ ਅਗੰਮੀ ਛਾਪ ਛੱਡੀ। ਇਕ ਦਿਨ ਨਾਲ ਚੱਲਦੇ ਸਿੱਖਾਂ ਨੂੰ ਬੇਨਤੀ ਕੀਤੀ ਜੋ ਕਵੀ ਸੰਤੋਖ ਸਿੰਘ ਜੀ ਨੇ ਗੁਰ ਪ੍ਰਤਾਪ ਸੂਰਜ ਦੇ ਵਿਚ ਬੜੇ ਸੋਹਣੇ ਢੰਗ ਨਾਲ ਕਲਮਬੰਦ ਕੀਤੀ ਹੈ—ਠੀਕ ਹੈ ਪਾਠ ਤਾਂ ਅਸੀਂ ਕਰਦੇ ਹਾਂ, ਹੇ ਸੱਤਵੇਂ ਗੁਰੂ ਨਾਨਕ ! ਪਾਠ ਤਾਂ ਸਵੇਰੇ ਸ਼ਾਮ ਅਸੀਂ ਕਰਦੇ ਹਾਂ, ਪਰ ਸਾਨੂੰ ਸ਼ਬਦਾਂ ਦੇ ਅਰਥ ਤਾਂ ਆਉਂਦੇ ਨਹੀਂ। ਸ਼ਬਦ ਕੀ ਕਹਿ ਰਿਹਾ ਹੈ, ਸਮਝ ਹੀ ਨਹੀਂ। ਫਿਰ ਅਜਿਹੇ ਪਾਠ ਦਾ ਕੋਈ ਲਾਭ ਹੈ ? ਜੇ ਕਿਤੇ ਥੋੜੀ ਬਹੁਤ ਸਮਝ ਵੀ ਆ ਜਾਏ ਤਾਂ ਉਸ ਉੱਪਰ ਚੱਲਣਾ ਵੀ ਕਠਿਨ ਹੋ ਜਾਂਦਾ ਹੈ। ਉਸ ਸ਼ਬਦ ਦੀ ਕਮਾਈ ਕਰਨੀ ਔਖੀ ਹੋ ਜਾਂਦੀ ਹੈ। ਕੀ ਅਜਿਹੇ ਪਾਠ ਦਾ ਲਾਭ ਹੈ ? ਕੀ ਇਹ ਸਿਰਫ਼ ਕਰਮ-ਕਾਂਡ ਤਾਂ ਨਹੀਂ ਰਹਿ ਜਾਂਦਾ ? ਚੱਲਦਿਆਂ ਚੱਲਦਿਆਂ ਗੁਰੂ ਹਰਿ ਰਾਇ ਸਾਹਿਬ ਜੀ ਦਾ ਚਰਨ ਇਕ ਅਜਿਹੇ ਮਿੱਟੀ ਦੇ ਠੀਕਰੇ ਨਾਲ ਟਕਰਾਅ ਗਿਆ ਜਿਸ ਵਿਚ ਕਿਸੇ ਸਮੇਂ ਘਿਉ ਰੱਖਿਆ ਗਿਆ ਸੀ। ਉਹ ਡੋਲੀ ਟੁੱਟ ਗਈ, ਠੀਕਰਾ ਪਿਆ ਸੀ ਅਤੇ ਉਸ ਵਿਚ ਚਿਕਨਾਈ ਸੀ। ਚਿਕਨਾਈ ਦੱਸਦੀ ਸੀ ਕਿ ਕਿਸੇ ਸਮੇਂ ਇਸ ਵਿਚ ਘਿਉ ਰੱਖਿਆ ਗਿਆ ਹੈ, ਭਾਵੇਂ ਅੱਜ ਨਹੀਂ ਹੈ। ਉਸ ਠੀਕਰੇ ਨੂੰ ਦੇਖਕੇ ਸਤਿਗੁਰੂ ਕਹਿੰਦੇ ਹਨ ਕਿ ਜਿਵੇਂ ਇਹ ਠੀਕ ਹੈ ਕਿ ਇਸ ਵਿਚ ਘਿਉ ਨਹੀਂ ਹੈ, ਪਰ ਚਿਕਨਾਈ ਤਾਂ ਹੈ, ਇਵੇਂ ਇਹ ਠੀਕ ਹੈ ਕਿ ਬਾਣੀ ਦਾ ਜੱਪ ਕਰੋਗੇ ਅਤੇ ਜੇ ਪੂਰਾ ਫਲ ਨਾ ਹੋਵੇ ਤਾਂ ਨਿਸਫਲ ਵੀ ਨਹੀਂ ਹੈ, ਕੁਝ ਚਿਕਨਾਈ ਰਹਿ ਜਾਏਗੀ। ਬਾਣੀ ਦਾ ਪਾਠ ਕਰਦਿਆਂ ਜੇ ਇੰਨਾ ਵੀ ਖ਼ਿਆਲ ਰਹਿ ਜਾਏ ਕਿ ਮੈਂ ਗੁਰੂ ਦੀ ਬਾਣੀ ਪੜ੍ਹ ਰਿਹਾ ਹਾਂ ਤਾਂ ਇਸਦੀ ਵੀ ਮਨ 'ਤੇ ਛਾਪ ਪਏਗੀ। ਇਸ ਤਰ੍ਹਾਂ ਦਾ ਸੰਦੇਸ਼ ਉਪਦੇਸ਼ ਗੁਰੂ ਹਰਿ ਰਾਇ ਸਾਹਿਬ ਜੀ ਸੰਗਤਾਂ ਦੇ ਸਾਹਮਣੇ ਰੱਖਦੇ ਰਹੇ।

ਕਾਬਲ ਦਾ ਇਕ ਸ਼ਰਧਾਲੂ ਸੀ ਭਾਈ ਗੋਂਦਾ। ਉਸਨੂੰ ਹਰਿ ਰਾਇ ਸਾਹਿਬ ਨੇ ਮੰਜੀ ਵੀ ਬਖ਼ਸ਼ਿਸ਼ ਕੀਤੀ ਸੀ। ਇਕ ਪੀੜੀ ਹੈ ਜੋ ਯਾਦਗਾਰੀ ਰੂਪ ਵਿਚ ਅੱਜ ਤੱਕ ਕਾਬਲ ਵਿਚ ਮੌਜੂਦ ਹੈ। ਬਾਕਾਇਦਾ ਉਸ ਪੀੜੀ 'ਤੇ ਚੱਦਰਾਂ ਚੜ੍ਹਾਈਆਂ ਜਾਂਦੀਆਂ ਹਨ ਅਤੇ ਧੰਨ ਗੁਰੂ ਹਰਿ ਰਾਇ ਸਾਹਿਬ ਜੀ ਭਾਗ ਲਾਉਂਦੇ ਹਨ। ਅੱਗੇ ਦੀ ਚੋਣ ਦਾ ਸਮਾਂ ਆਇਆ। ਆਪ ਜੀ ਦੇ ਦੋ ਸਾਹਿਬਜ਼ਾਦੇ ਸਨ ਬਾਬਾ ਰਾਮ ਰਾਇ ਅਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ।

ਤਪੀਸ਼ਵਰ ਤਾਂ ਸਨ ਬਾਬਾ ਰਾਮ ਰਾਏ ਅਤੇ ਤੱਪ ਕਰਦਿਆਂ ਕਰਦਿਆਂ ਕੁਝ ਸਿੱਧੀ ਵੀ ਪ੍ਰਾਪਤ ਹੋਈ ਸੀ। ਜੱਪ ਤੱਪ ਦੇ ਨਾਲ ਮਨ ਦੀ ਇਕਾਗਰਤਾ ਦੇ ਕਾਰਨ ਕੁਝ ਉਪਲੱਬਧੀਆਂ ਹੁੰਦੀਆਂ ਹਨ। ਇਹ ਪਹਿਲੀਆਂ ਉਪਲੱਬਧੀਆਂ ਰਿੱਧੀਆਂ ਸਿੱਧੀਆਂ ਅਖਵਾਉਂਦੀਆਂ ਹਨ। ਪਰ ਇਹ ਵੀ ਇਕ ਰਸਤੇ ਦਾ ਪੜਾਉ ਹੈ। ਬੇਸ਼ਤਰ ਲੋਕ ਇਸੇ ਪੜਾਉ ਵਿਚ ਰੁੱਕ ਜਾਂਦੇ ਹਨ ਅਤੇ ਮੰਜ਼ਿਲ ਤੋਂ ਵਾਂਝੇ ਰਹਿ ਜਾਂਦੇ ਹਨ। ਮਹਾਰਾਜ ਕਹਿੰਦੇ ਹਨ ਕਿ ਜਿਵੇਂ ਧਨ ਦਾ ਮੋਹ ਹੁੰਦਾ ਹੈ, ਪਰਿਵਾਰ ਦਾ ਮੋਹ ਹੁੰਦਾ ਹੈ, ਇਵੇਂ ਕਈ ਵਾਰੀ ਸਿੱਧ ਪੁਰਸ਼ਾਂ ਨੂੰ ਰਿੱਧੀਆਂ ਅਤੇ ਸਿੱਧੀਆਂ ਨਾਲ ਵੀ ਮੋਹ ਹੋ ਜਾਂਦਾ ਹੈ।

*ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ॥*

(ਅੰਗ ੫੯੩)

ਜੇਕਰ ਰਿੱਧੀ ਸਿੱਧੀ ਪਿੱਛੇ ਚੱਲ ਰਹੀ ਹੈ, ਫਿਰ ਤਾਂ ਕੋਈ ਹਰਜ ਨਹੀਂ, ਕਿਉਂਕਿ-

*ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ*
*ਜੋ ਹਰਿ ਹਿਰਦੈ ਸਦਾ ਵਸਾਇ॥*

(ਅੰਗ ੬੪੯)

ਧੰਨ ਗੁਰੂ ਅਮਰਦਾਸ ਜੀ ਮਹਾਰਾਜ ਫੁਰਮਾਉਂਦੇ ਹਨ ਕਿ ਸਾਰੀਆਂ ਰਿੱਧੀਆਂ ਸਿੱਧੀਆਂ ਉਸ ਪੁਰਸ਼ ਦੇ ਪਿੱਛੇ ਛਾਇਆ ਦੀ ਤਰ੍ਹਾਂ ਚੱਲਦੀਆਂ ਹਨ ਜਿਸਦੇ ਹਿਰਦੇ ਵਿਚ ਪ੍ਰਮਾਤਮਾ ਦਾ ਨਾਮ ਹੈ। ਅਜਿਹੀਆਂ ਰਿੱਧੀਆਂ ਸਿੱਧੀਆਂ ਸੁਭਾਵਿਕ ਪ੍ਰਗਟ ਹੋ ਜਾਣ ਤਾਂ ਹਰਜ ਨਹੀਂ, ਪਰ ਰਿੱਧੀ ਸਿੱਧੀ ਨੂੰ ਪ੍ਰਾਪਤ ਕਰਨਾ ਇਹੀ ਜੀਵਨ ਦਾ ਲਕਸ਼ ਬਣਾ ਲਈਏ ਜਾਂ ਰਿੱਧੀ ਸਿੱਧੀ ਪ੍ਰਾਪਤ ਹੋ ਜਾਏ, ਉਥੇ ਰੁੱਕ ਜਾਈਏ ਤਾਂ ਇਸ ਦੇ ਨਾਲ ਮਨੁੱਖ ਆਪਣਾ ਜੀਵਨ ਅਕਾਰਥ ਕਰ ਲੈਂਦਾ ਹੈ। ਸੰਸਾਰੀ ਧਨ ਵਿਚ ਰੁੱਕ ਜਾਂਦੇ ਹਨ, ਪਰਿਵਾਰ ਵਿਚ ਰੁੱਕ ਜਾਂਦੇ ਹਨ, ਪ੍ਰਭੁੱਤਾ ਵਿਚ ਰੁੱਕ ਜਾਂਦੇ ਹਨ। ਹਮੇਸ਼ਾ ਧਾਰਮਿਕ ਮਨੁੱਖ ਰਿੱਧੀਆਂ ਸਿੱਧੀਆਂ ਵਿਚ ਰੁੱਕ ਜਾਂਦੇ ਹਨ ਅਤੇ ਇਸ ਤਰੀਕੇ ਨਾਲ ਇਹ ਮਿਲਿਆ ਹੋਇਆ ਮਨੁੱਖਾ ਦੁਰਲਭ ਜਨਮ ਅਜਾਈਂ ਗਵਾ ਛੱਡਦੇ ਹਨ।

ਬਾਬਾ ਰਾਮ ਰਾਏ ਸਿੱਧ ਪੁਰਸ਼ ਸਨ। ਵਕਤ ਦੇ ਸਮਰਾਟ, ਵਕਤ ਦੇ ਮੂਲ ਬਾਦਸ਼ਾਹ ਔਰੰਗਜ਼ੇਬ ਨੂੰ 72 ਕਰਾਮਾਤਾਂ ਦਿਖਾਈਆਂ ਸਨ ਅਤੇ ਔਰੰਗਜ਼ੇਬ ਬੜਾ ਪ੍ਰਭਾਵਿਤ ਹੋਇਆ। ਧਨ ਦਾ ਗ਼ਲਤ ਇਸਤੇਮਾਲ ਵੀ ਹੋ ਸਕਦਾ ਹੈ, ਸਹੀ ਵੀ। ਸੱਤਾ ਦਾ ਗ਼ਲਤ ਇਸਤੇਮਾਨ ਹੋ ਸਕਦਾ ਹੈ ਅਤੇ ਸਹੀ ਵੀ। ਇਸੇ ਤਰੀਕੇ ਨਾਲ ਸਿੱਧੀਆਂ ਦਾ ਵੀ ਗ਼ਲਤ ਇਸਤੇਮਾਲ ਹੋ ਸਕਦਾ ਹੈ ਅਤੇ ਸਹੀ ਵੀ। ਕੋਈ ਇਹਨਾਂ ਸਿੱਧੀਆਂ ਨੂੰ ਲੈ ਕੇ ਕਿਸੇ ਨੂੰ ਸਰਾਪ ਦੇ ਸਕਦਾ ਹੈ ਅਤੇ ਭਾਰਤ ਦਾ ਧਾਰਮਿਕ ਇਤਿਹਾਸ ਬਹੁਤ ਸਾਰੇ ਰਿਸ਼ੀਆਂ ਮੁਨੀਆਂ ਦੇ ਦਿੱਤੇ ਹੋਏ ਸਰਾਪਾਂ ਨਾਲ ਭਰਿਆ ਹੋਇਆ ਹੈ। ਇਹਨਾਂ ਰਿੱਧੀਆਂ ਸਿੱਧੀਆਂ ਦੇ ਆਸਰੇ 'ਤੇ ਆਪਣੀ ਪ੍ਰਭੁੱਤਾ ਵੀ ਚਮਕਾਈ ਜਾ ਸਕਦੀ ਹੈ ਅਤੇ ਪ੍ਰਮਾਤਮਾ ਤੋਂ ਵਾਂਝਾ ਵੀ ਰਿਹਾ ਜਾ ਸਕਦਾ ਹੈ।

ਕੁਝ ਇਸ ਤਰ੍ਹਾਂ ਦੀ ਮਨੋ ਬਿਰਤੀ ਰਾਮ ਰਾਏ ਦੀ ਹੋ ਗਈ। ਕੁਝ ਸਮੇਂ ਦੇ ਸੱਤਾਧਾਰੀ ਗੁਰੂ ਘਰ ਵਿਚ ਦੋਫਾੜ ਚਾਹੁੰਦੇ ਸਨ। ਹਮੇਸ਼ਾ ਸੱਤਾ ਅਤੇ ਸਤਿ ਦਾ ਘੋਲ ਰਿਹਾ ਹੈ। ਸੱਤਾ ਨਹੀਂ ਚਾਹੁੰਦੀ ਕਿ ਸਤਿ ਮੇਰੇ ਕੋਲੋਂ ਅੱਗੇ ਹੋ ਜਾਏ। ਜੇ ਸਤਿ ਦੀ ਹੀ ਮਹਿਮਾ ਹੋ ਜਾਏ, ਸਤਿ ਦੀ ਹੀ ਪੂਜਾ ਹੋ ਜਾਏ ਤਾਂ ਸਤਿਵਾਦੀ ਬਿਲਕੁਲ ਸਿਫ਼ਰ ਹੋ ਕੇ ਰਹਿ ਜਾਂਦਾ ਹੈ। ਸੱਤਾ ਦੇ ਨਾਲ ਹੰਕਾਰ ਕੁਦਰਤੀ ਹੈ ਅਤੇ ਹੰਕਾਰ ਪਿੱਛੇ ਚੱਲ ਕੇ ਰਾਜ਼ੀ ਨਹੀਂ, ਅੱਗੇ ਚੱਲ ਕੇ ਰਾਜ਼ੀ ਹੈ। ਹੰਕਾਰ ਹਰ ਜਗ੍ਹਾ 'ਤੇ ਇਕ ਨੰਬਰ ਹੋਣਾ ਚਾਹੁੰਦਾ ਹੈ।

ਭਾਰਤ 'ਤੇ ਅਗੰਮੀ ਛਾਪ ਗੁਰੂ ਨਾਨਕ ਨੇ ਛੱਡੀ ਸੀ ਅਤੇ ਇਹ ਵੱਧਦੀ ਜਾ ਰਹੀ ਸੀ। ਸੱਤਾਧਾਰੀਆਂ ਨੂੰ ਇਹ ਗੱਲ ਚੁੱਭਦੀ ਸੀ। ਗੁਰੂ ਘਰ ਵਿਚ ਦੋਫਾੜ ਪਾਉਣ ਲਈ ਰਾਮ ਰਾਏ ਦੇ ਕੰਨ ਭਰੇ ਕਿ ਗੁਰੂ ਤਾਂ ਤੇਰੇ ਵਰਗਾ ਹੋਣਾ ਚਾਹੀਦਾ ਹੈ। ਪਰ 72 ਕਰਾਮਾਤਾਂ ਦਿਖਾਉਣ ਕਰਕੇ ਅਤੇ ਹੰਕਾਰ ਦੀ ਪ੍ਰਦਰਸ਼ਨੀ ਕਰਨ ਨਾਲ ਗੁਰੂ ਹਰਿ ਰਾਇ ਸਾਹਿਬ ਜੀ ਨੇ ਬਾਬਾ ਰਾਮ ਰਾਏ ਤੋਂ ਮੂੰਹ ਮੋੜ ਲਿਆ ਅਤੇ ਸੰਗਤਾਂ ਨੂੰ ਵੀ ਇਹ ਹੁਕਮ ਕਰ ਦਿੱਤਾ ਕਿ ਰਾਮ ਰਾਏ ਨੂੰ ਮੂੰਹ ਨਹੀਂ ਦਿਖਾਉਣਾ।

ਅੱਠਵਾਂ ਘਰ, ਅੱਠਵਾਂ ਟਿਕਾਣਾ ਫਿਰ ਗੁਰੂ ਨਾਨਕ ਦੀ ਸੱਤਵੀਂ ਜੋਤ ਨੇ ਚੁਣਿਆ ਧੰਨ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ਨੂੰ। ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ਬਾਬਾ ਰਾਮ ਰਾਏ ਦੇ ਛੋਟੇ ਭਰਾ ਸਨ। ਜਦੋਂ ਆਪ ਗੁਰੂ ਨਾਨਕ ਦੀ ਜੋਤ ਨੂੰ ਆਪਣੇ ਅੰਦਰ ਧਾਰਨ ਕਰਦੇ ਹਨ ਉਦੋਂ ਆਪ ਦੀ ਉਮਰ ਸਾਢੇ ਪੰਜ ਵਰ੍ਹਿਆਂ ਦੀ ਸੀ। ਸਾਢੇ ਸੱਤ ਸਾਲ ਦੇ ਹੋਏ ਆਪ ਤਾਂ ਰੁਖ਼ਸਤ ਹੋ ਗਏ। ਇਸਦੇ ਪਿੱਛੇ ਵੀ ਅਗੰਮੀ ਰਾਜ਼ ਹੈ, ਜਿਸਨੂੰ ਸਮਝਣਾ ਹੈ।

ਸਾਡੇ ਦੇਸ਼ ਵਿਚ ਇਕ ਮਹਾਨ ਰਿਸ਼ੀ ਰਾਜਨੀਤੀ ਦੇ ਵੀ ਪੰਡਿਤ ਅਤੇ ਧਾਰਮਿਕ ਗਿਆਨੀ ਸਨ ਰਿਸ਼ੀ ਚਾਣਕਿਆ। ਇਹਨਾਂ ਦਾ ਇਕ ਬਹੁਤ ਵੱਡਾ ਗ੍ਰੰਥ ਵੀ ਮਿਲਦਾ ਹੈ ਚਾਣਕਿਆ ਨੀਤੀ ਦਰਪਣ। ਸਾਡੇ ਦੇਸ਼ ਵਿਚ ਕੁਝ ਰਿਸ਼ੀ ਮੁਨੀਆਂ ਨੇ ਰਾਜਨੀਤੀ 'ਤੇ ਵੀ ਗ੍ਰੰਥ ਲਿਖੇ ਹਨ—ਚਾਣਕਿਆ ਨੇ, ਬਿਦਰ ਨੇ ਅਤੇ ਭਰਥਰੀ ਨੇ। ਭਰਥਰੀ ਦਾ ਨੀਤੀਸ਼ਕ ਮਿਲਦਾ ਹੈ। ਬਿਦਰ ਜੀ ਦਾ ਬਿਦਰ ਨੀਤੀ ਦਰਪਣ ਅਤੇ ਚਾਣਕਿਆ ਦਾ ਚਾਣਕਿਆ ਨੀਤੀ। ਇਹ ਤਿੰਨੇ ਗ੍ਰੰਥ ਬਹੁਤ ਵੱਡੀ ਸੂਝ-ਬੂਝ ਨਾਲ ਭਰੇ ਹੋਏ ਹਨ। ਚਾਣਕਿਆ ਦਾ ਬਹੁਤ ਵੱਡਾ ਪ੍ਰਭਾਵ ਰਿਹਾ ਭਾਰਤ ਦੇ ਰਾਜਨੀਤਿਕ ਸਿਆਸੀ ਦੁਨੀਆਂ 'ਤੇ। ਉਸ ਦਾ ਅਜਿਹਾ ਕਹਿਣਾ ਸੀ ਕਿ ਜਦੋਂ ਵੀ ਕਿਸੇ ਨੂੰ ਕੋਈ ਸਮਾਜ ਦਾ ਮੁੱਖੀ ਬਣਾਉਂਦਾ ਹੈ, ਧਰਮ ਦਾ ਮੁੱਖੀ ਬਣਾਉਂਦਾ ਹੈ ਜਾਂ ਰਾਜਨੀਤਿਕ ਤੌਰ 'ਤੇ ਮੁੱਖੀ ਬਣਾਉਂਦਾ ਹੈ ਤਾਂ ਉਸਦੀ ਉਮਰ 35 ਸਾਲ ਤੋਂ ਥੱਲੇ ਨਹੀਂ ਹੋਣੀ ਚਾਹੀਦੀ। ਘੱਟ ਤੋਂ ਘੱਟ ਉਹ 35 ਸਾਲ ਦਾ ਹੋਣਾ ਚਾਹੀਦਾ ਹੈ। ਇਸ ਤੋਂ ਪਹਿਲਾਂ ਉਸ ਦੀ ਸੋਚਣੀ ਵਿਚ ਬਚਕਾਨਾ ਹੋਵੇਗਾ। ਇਸ ਤੋਂ ਪਹਿਲਾਂ ਉਸਦੇ ਬੋਲ ਕਾਬਲੇ ਐਤਬਾਰ ਨਹੀਂ ਹੋਣਗੇ. ਉਸ 'ਤੇ ਭਰੋਸਾ ਨਹੀਂ ਕੀਤਾ ਜਾ ਸਕਦਾ। ਇਸ ਲਈ ਉਸਨੇ ਐਲਾਨੀਆ ਕਿਹਾ ਕਿ ਬਾਲ ਉਮਰ ਦੇ ਅਤੇ ਖ਼ਾਸ ਕਰਕੇ 35 ਸਾਲ ਦੇ ਮਨੁੱਖ ਨੂੰ

ਕਦੀ ਸਮਾਜਕ ਨੇਤਾ ਅਤੇ ਧਰਮ ਦਾ ਰਹਿਬਰ ਨਹੀਂ ਬਣਾਉਣਾ। ਉਸ ਦੀ ਜ਼ਿੰਦਗੀ ਵਿਚ ਕਚਿਆਈ ਹੋਵੇਗੀ। ਇਸ ਪ੍ਰਭਾਵ ਹੇਠ ਭਾਰਤ ਆਇਆ ਅਤੇ ਅਕਸਰ ਚੋਣ ਕਰਨ ਲੱਗਿਆਂ ਇਸ ਗੱਲ ਨੂੰ ਸਾਹਮਣੇ ਰੱਖਦਾ ਸੀ।

ਉਮਰ ਤੋਂ ਪਹਿਲਾਂ ਵੀ ਕੁਝ ਗੱਲਾਂ ਸਿਖਣੀਆਂ ਔਖੀਆਂ ਹਨ, ਉਹ ਸਿਰਫ਼ ਉਮਰ ਹੀ ਸਿਖਾਉਂਦੀ ਹੈ। ਪਰ ਅਜਿਹਾ ਕਹਿ ਦੇਣਾ ਕਿ ਉਮਰ ਸਭ ਕੁਝ ਸਿਖਾ ਦਿੰਦੀ ਹੈ ਤਾਂ ਫਿਰ ਹਰ ਬੁੱਢਾ ਮਨੁੱਖ ਬ੍ਰਹਮ ਗਿਆਨੀ ਹੋਣਾ ਚਾਹੀਦਾ ਹੈ। ਹਰ ਬੁੱਢਾ ਮਨੁੱਖ ਸੰਤ ਹੋਣਾ ਚਾਹੀਦਾ ਹੈ। ਹਰ ਬੁੱਢਾ ਮਨੁੱਖ ਭਗਤ ਤੇ ਪ੍ਰਮਾਤਮਾ ਦਾ ਸਰੂਪ ਹੋਣਾ ਚਾਹੀਦਾ ਹੈ, ਜਦੋਂ ਕਿ ਦੇਖਦੇ ਹਾਂ ਕਿ ਅਜਿਹਾ ਨਹੀਂ ਹੈ। ਸਿਰਫ਼ ਉਮਰ ਕਰਕੇ ਕਿਸੇ ਮਨੁੱਖ ਨੂੰ ਮਹਾਨ ਨਹੀਂ ਮੰਨਿਆ ਜਾਂਦਾ। ਈਰਾਨੀ ਸੂਫ਼ੀ ਸੰਤ ਸ਼ੇਖ ਸਾਅਦੀ ਸਾਹਿਬ ਦਾ ਕਹਿਣਾ ਹੈ ਕਿ ਬਜ਼ੁਰਗੀ ਨਾਪੋ ਸਮਝ ਤੋਂ, ਅਕਲ ਤੋਂ, ਨਾ ਕਿ ਉਮਰ ਤੋਂ। ਅਮੀਰੀ ਮਨ ਤੋਂ ਨਹੀਂ ਹੈ, ਦਿਲ ਤੋਂ ਹੈ। ਦਿਲ ਕਿੰਨਾ ਫ਼ਰਾਗ਼ ਹੈ ਅਤੇ ਬਜ਼ੁਰਗੀ ਸਮੇਂ ਤੋਂ ਨਾਪੋ। ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ਦਾ ਚੁਣਾਵ ਸਾਢੇ ਪੰਜ ਸਾਲ ਦੇ ਬਾਲਕ ਸਰੀਰ ਵਿਚ ਅਤੇ ਗੁਰ ਜੋਤੀ ਦਾ ਪ੍ਰਵੇਸ਼ ਧੰਨ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ਇਹ ਅਗੰਮੀ ਛਾਪ ਛੱਡਦੇ ਹਨ ਕਿ ਉਮਰ ਦੀ ਗੱਲ ਨਹੀਂ, ਅਕਲ ਦੀ ਗੱਲ ਹੈ। ਅਜਿਹਾ ਹੋ ਸਕਦਾ ਹੈ ਕਿ ਕੋਈ ਬੁੱਢਾ ਵੀ ਅਜੇ ਬਚਕਾਨਾ ਅਕਲ ਰੱਖਦਾ ਹੋਵੇ ਅਤੇ ਉਸਦੇ ਬੋਲਾਂ ਵਿਚ ਬਚਕਾਨੀਆਂ ਗੱਲਾਂ ਹੋਣ ਅਤੇ ਅਜਿਹਾ ਵੀ ਹੋ ਸਕਦਾ ਹੈ ਕਿ ਬੱਚੇ ਦੇ ਅੰਦਰ ਬਜ਼ੁਰਗੀ ਹੋਵੇ। ਉਮਰ ਦੇ ਨਾਲ ਨਾਲ ਅਕਲ ਦਾ ਵਿਕਾਸ ਹੁੰਦਾ ਹੋਵੇ, ਇਹ ਕੋਈ ਜ਼ਰੂਰੀ ਨਹੀਂ ਹੈ। ਅਜਿਹਾ ਵਿਗਿਆਨ ਕਹਿ ਰਿਹਾ ਹੈ ਕਿ ਉਮਰ ਤਾਂ 70-80 ਸਾਲ ਦੀ ਹੋ ਗਈ ਹੈ ਪਰ ਅਕਲ 13 ਸਾਲ ਤੋਂ ਅੱਗੇ ਨਹੀਂ ਜਾਂਦੀ, ਇਥੇ ਹੀ ਰੁੱਕ ਜਾਂਦੀ ਹੈ। ਬਥੇਰਿਆਂ ਦੀ 7-8 ਸਾਲ 'ਤੇ ਰੁੱਕ ਜਾਂਦੀ ਹੈ। ਇਸ ਲਈ ਇਸ ਸੂਫ਼ੀ ਫ਼ਕੀਰ ਨੂੰ ਕਹਿਣਾ ਪਿਆ। ਸੰਸਾਰ ਦੇ ਇਤਿਹਾਸ 'ਤੇ ਨਿਗਾਹ ਮਾਰੀਏ ਤਾਂ ਅਜਿਹੇ ਬੱਚੇ ਹੋਏ ਹਨ, ਜੋ ਭਗਤ ਹੋਏ ਹਨ, ਪੂਰਨ ਗਿਆਨੀ ਹੋਏ ਹਨ, ਸੰਤ ਹੋਏ ਹਨ।

ਭਗਤ ਕਬੀਰ ਤੋਂ ਪੁੱਛੀਏ ਕਿ ਬੰਦਗੀ ਕਿਵੇਂ ਕਰੀਏ, ਪ੍ਰਮਾਤਮਾ ਦਾ ਨਾਮ ਕਿਵੇਂ ਜੱਪੀਏ ? ਤਾਂ ਕਬੀਰ ਕਹਿੰਦੇ ਹਨ-

*ਰਾਮ ਜਪਉ ਜੀਅ ਐਸੇ ਐਸੇ॥*
*ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ॥*

(ਅੰਗ ੩੩੭)

ਇਤਿਹਾਸ ਕਹਿੰਦਾ ਹੈ ਕਿ ਧ੍ਰੂ ਦੀ ਉਮਰ ਪੰਜ ਸਾਲ ਸੀ। ਪ੍ਰਹਿਲਾਦ ਦੀ ਉਮਰ ਵੀ ਪੰਜ ਸਾਲ ਸੀ ਅਤੇ ਪੰਜ ਸਾਲ ਦੀ ਉਮਰ ਵਿਚ ਹੀ ਇਹ ਪੂਰਨ ਭਗਤ ਹੋਏ ਹਨ। ਦ੍ਰਿੜ੍ਹ ਨਿਸ਼ਚਾ, ਦ੍ਰਿੜ੍ਹ ਵਿਸ਼ਵਾਸ, ਪੂਰਨ ਪ੍ਰੇਮ ਅਤੇ ਪੂਰਨ ਗਿਆਨ। ਹੈਰਾਨਗੀ ਹੁੰਦੀ ਹੈ ਇਸ ਗੱਲ ਨੂੰ ਦੇਖਕੇ ਕਿ ਬੱਚੇ ਭਗਤ ਹੋਏ ਹਨ।

ਬੇਰੀ ਦੇ ਥੱਲੇ ਬੈਠੇ ਸਨ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ। ਇਕ ਸੱਤ ਵਰ੍ਹਿਆਂ ਦਾ ਬਾਲਕ ਮਾਂ ਨੂੰ ਕਹਿੰਦਾ ਹੈ ਕਿ ਮਾਂ, ਇਕ ਥਾਲ ਵਿਚ ਦੋ ਪ੍ਰਸ਼ਾਦੇ ਮਿੱਸੇ ਰੱਖ ਦੇ ਅਤੇ ਮੱਖਣ ਵੀ ਰੱਖ ਦੇ। ਮਾਂ ਥਾਲੀ ਵਿਚ ਪ੍ਰਸ਼ਾਦੇ ਤੇ ਛੋਟੇ ਲੋਟੇ ਵਿਚ ਲੱਸੀ ਬਾਲਕ ਨੂੰ ਥਮ੍ਹਾ ਕੇ ਕਹਿੰਦੀ ਹੈ, ਬੇਟਾ ਖਾ ਲੈ। ਉਸ ਬੱਚੇ ਦੀ ਦ੍ਰਿਸ਼ਟੀ ਬਾਰ ਬਾਰ ਬੇਰੀ ਦੇ ਥੱਲੇ ਬੈਠੇ ਗੁਰੂ ਨਾਨਕ 'ਤੇ ਜਾ ਰਹੀ ਸੀ। ਥਾਲੀ ਚੁੱਕ ਕੇ ਗੁਰੂ ਨਾਨਕ ਜੀ ਦੇ ਅੱਗੇ ਰੱਖ ਦਿੱਤੀ। ਹੱਥ ਜੋੜ ਕੇ ਕਹਿੰਦਾ ਹੈ, ਬਾਬਾ ਜੀ ! ਛੱਕ ਲਉ, ਮੇਰੀ ਬੜੀ ਸ਼ਰਧਾ ਹੈ। ਤੁਸੀਂ ਛੱਕ ਲਉਗੇ ਤਾਂ ਮੇਰਾ ਮਨ ਬਹੁਤ ਖ਼ੁਸ਼ ਹੋਵੇਗਾ। ਨੇਤਰ ਖੋਲ੍ਹੇ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ। ਦੇਖਿਆ ਮਾਸੂਮ ਬਾਲਕ ਅਤੇ ਭਾਵਨਾ ਨਾਲ ਭਰਿਆ ਹੋਇਆ। ਚਿਹਰੇ 'ਤੇ ਰੂਹਾਨੀਅਤ ਟੱਪਕਦੀ ਹੈ। ਕਿਹਾ ਬੇਟਾ ਭੁੱਖ ਤਾਂ ਨਹੀਂ ਹੈ, ਛੱਕਣਾ ਤਾਂ ਨਹੀਂ ਸੀ, ਪਰ ਜਿਸ ਭਾਵਨਾ ਨਾਲ ਤੂੰ ਕਹਿ ਰਿਹਾ ਹੈਂ, ਛੱਕ ਲੈਂਦੇ ਹਾਂ। ਸਤਿਗੁਰੂ ਨੇ ਉਹ ਭੋਜਨ ਛੱਕ ਲਿਆ ਤੇ ਲੱਸੀ ਵੀ ਪੀ ਲਈ। ਲੋਟਾ ਥਾਲੀ ਵਿਚ ਰੱਖ ਕੇ ਬੱਚੇ ਨੂੰ ਵਾਪਿਸ ਦਿੰਦੇ ਹੋਏ ਕਹਿੰਦੇ ਹਨ ਬੇਟਾ, ਅਸੀਂ ਤ੍ਰਿਪਤ ਹੋ ਗਏ ਹਾਂ, ਆਪਣੇ ਭਾਂਡੇ ਲੈ ਜਾ। ਬਾਲਕ ਹੱਥ ਜੋੜ ਕੇ ਕਹਿੰਦਾ ਹੈ ਕਿ ਬਾਬਾ ! ਭੋਜਨ ਛੱਕ ਕੇ ਤਨ ਤ੍ਰਿਪਤ ਹੁੰਦਾ ਹੈ, ਮਨ ਕਿਵੇਂ ਤ੍ਰਿਪਤ ਹੋਵੇਗਾ ?

ਦੰਗ ਰਹਿ ਗਏ ਗੁਰੂ ਨਾਨਕ। ਬੱਚੇ ਦੇ ਸਿਰ 'ਤੇ ਹੱਥ ਰੱਖਿਆ। ਕਿਹਾ, ਬੇਟਾ, ਉਮਰ ਤਾਂ ਤੇਰੀ ਕੁਝ ਨਹੀਂ, ਪਰ ਗੱਲ ਤੂੰ ਬੁੱਢਿਆਂ ਵਾਲੀ ਕਰਦਾ ਹੈਂ। ਇਹ ਸੱਤ ਸਾਲ ਦਾ ਬਾਲਕ ਬਾਬਾ ਬੁੱਢਾ ਕਹਿਲਾਇਆ। ਇਹ ਦਰਬਾਰ ਸਾਹਿਬ ਦਾ ਪਹਿਲਾ ਮੁੱਖ ਗ੍ਰੰਥੀ ਨਿਯੁਕਤ ਹੋਇਆ ਅਤੇ ਇਹ ਛੇ ਪਾਤਿਸ਼ਾਹੀਆਂ ਤੱਕ ਰਿਹਾ।

SIKHBOOKCLUB.COM

ਬੱਚਿਆਂ ਦੀ ਬਿਰਤੀ ਵਿਚ ਹਰ ਚੀਜ਼ ਖਿਡੌਣਾ ਹੁੰਦੀ ਹੈ। ਘਰ ਵਿਚ ਖੇਡਣ ਲਈ ਕੋਈ ਖਿਡੌਣਾ ਨਹੀਂ ਤਾਂ ਬੱਚਾ ਪਿਉ ਨੂੰ ਕਹਿ ਦਿੰਦਾ ਹੈ ਕਿ ਤੂੰ ਘੋੜਾ ਬਣ। ਮਾਸੂਮ ਬੱਚੇ ਦੀ ਜ਼ਿੰਦਗੀ ਵਿਚ ਮਾਂ-ਬਾਪ ਖਿਡੌਣਾ ਹਨ। ਹਾਲਾਂਕਿ ਗੁਰੂ ਵੀ ਖਿਡੌਣਾ ਹੈ। ਭਗਤ ਕਬੀਰ ਤਾਂ ਹੀ ਕਹਿੰਦੇ ਹਨ-

*ਮਾਥੇ ਤਿਲਕੁ ਹਥਿ ਮਾਲਾ ਬਾਨਾਂ॥*
*ਲੋਗਨ ਰਾਮੁ ਖਿਲਉਨਾ ਜਾਨਾਂ॥*

(ਅੰਗ ੧੧੫੮)

ਬਾਲ-ਬੁੱਧ ਦੇ ਸਾਹਮਣੇ ਸਭ ਕੁਝ ਖਿਡੌਣਾ ਹੈ। ਬੱਚੇ ਭਗਤ ਵੀ ਹੋਏ ਹਨ। ਮਾਸੂਮ ਬੱਚੇ ਸ਼ਹੀਦ ਵੀ ਹੋਏ ਹਨ। ਸੰਸਾਰ ਦੇ ਇਤਿਹਾਸ ਵਿਚ ਖ਼ਿਲਾਅ ਮੌਜੂਦ ਸੀ, ਖ਼ਾਲੀਪਣ ਸੀ। ਕਦੀ ਬੱਚਾ ਰਹਿਬਰ ਨਹੀਂ ਬਣਿਆ ਸੀ। ਇਸ ਖ਼ਿਲਾਅ ਦੀ ਪੂਰਤੀ ਕੀਤੀ ਧੰਨ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ਨੇ। ਆਪ ਬਾਲਾ ਪ੍ਰੀਤਮ ਧੰਨ ਗੁਰੂ ਹਰਿਕ੍ਰਿਸ਼ਨ ਮਹਾਰਾਜ ਕਹਿਲਾਏ। ਆਪ ਲੰਮੇ ਸਮੇਂ ਤੱਕ ਗੱਦੀ 'ਤੇ ਬਿਰਾਜਮਾਨ ਹੋ ਕੇ ਗੱਦੀ ਚਲਾ ਸਕਦੇ ਸਨ, ਪਰ ਛਾਪ ਬਚਪਨ ਦੀ ਦੇਣੀ ਸੀ। ਇਥੇ ਉਮਰ ਦੀ ਗੱਲ ਨਹੀਂ, ਅਕਲ ਦੀ ਗੱਲ ਹੈ। ਆਪ

ਜਦੋਂ ਜੋਤੀ ਜੋਤ ਸਮਾਉਣ ਲੱਗੇ ਤਾਂ ਮੁਖਾਰਬਿੰਦ ਤੋਂ ਨਿਕਲਿਆ ਬਾਬਾ ਬਕਾਲੇ। ਅੱਠਵਾਂ ਮਹਿਲ ਕਹਿ ਰਿਹਾ ਹੈ ਬਾਬਾ ਬਕਾਲੇ ਭਾਵ ਨੌਵਾਂ ਮਹਿਲ ਬਕਾਲੇ ਵਿਚ ਹੈ। ਇੰਨੀ ਦੂਰ-ਦ੍ਰਿਸ਼ਟੀ, ਇੰਨੀ ਸੂਝ-ਬੂਝ।

ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਜੀ ਮਹਾਰਾਜ ਬਾਬਾ ਗੁਰਦਿੱਤਾ ਜੀ ਦੇ ਸਕੇ ਭਰਾ, ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਾਹਿਬਜ਼ਾਦੇ ਅਤੇ ਗੁਰੂ ਹਰਿਕ੍ਰਿਸ਼ਨ ਜੀ ਮਹਾਰਾਜ ਬਾਬਾ ਗੁਰਦਿੱਤਾ ਜੀ ਦੇ ਪੋਤਰੇ ਹਨ। ਇਸ ਹਿਸਾਬ ਦੇ ਨਾਲ ਗੁਰੂ ਤੇਗ਼ ਬਹਾਦਰ ਜੀ ਮਹਾਰਾਜ ਜੀ ਦੇ ਵੀ ਪੋਤਰੇ ਹੀ ਹਨ, ਕਿਉਂਕਿ ਬਾਬਾ ਗੁਰਦਿੱਤਾ ਜੀ ਦੇ ਸਕੇ ਭਰਾ ਹਨ ਗੁਰੂ ਤੇਗ਼ ਬਹਾਦਰ ਜੀ ਮਹਾਰਾਜ। ਸੰਸਾਰ ਦੇ ਇਤਿਹਾਸ ਵਿਚ ਇਹ ਇਕ ਅਜੀਬੋ-ਗ਼ਰੀਬ ਘਟਨਾ ਹੈ ਕਿ ਦਾਦਾ ਪੋਤਰੇ ਨੂੰ ਸਿੰਘਾਸਣ ਦਿੰਦਾ ਹੈ ਤੇ ਪੋਤਰਾ ਦਾਦੇ ਨੂੰ ਸਿੰਘਾਸਣ ਦੇ ਰਿਹਾ ਹੈ, ਅਜਿਹਾ ਸੰਸਾਰ ਵਿਚ ਕਦੀ ਹੋਇਆ ਨਹੀਂ। ਦਾਦੇ ਨੇ ਪੁੱਤਰਾਂ ਨੂੰ ਇਕ ਪਾਸੇ ਕਰਕੇ ਸਿੰਘਾਸਣ 'ਤੇ ਪੋਤਰੇ ਨੂੰ ਬਿਠਾਇਆ। ਇਹੀ ਯੋਗ ਹੈ ਅਤੇ ਇਸ ਵਿਚ ਹੀ ਜੋਤ ਟਿੱਕ ਸਕਦੀ ਹੈ। ਅੱਗੇ ਪੋਤਰਾ ਦਾਦੇ ਨੂੰ ਚੁਣਦਾ ਹੈ। ਕਿਉਂਕਿ ਜ਼ਬਾਨ ਤੋਂ ਨਾਮ ਨਹੀਂ ਉਚਾਰਨ ਕੀਤਾ ਅਤੇ ਇੰਨਾ ਹੀ ਕਿਹਾ — ਬਾਬਾ ਬਕਾਲੇ ਤਾਂ ਸੋਢੀਆਂ ਨੂੰ ਇਥੋਂ ਮੌਕਾ ਮਿਲ ਗਿਆ। ਹਮੇਸ਼ਾ ਹੰਕਾਰੀ, ਠੱਗ ਮੌਕੇ ਦੀ ਤਲਾਸ਼ ਵਿਚ ਹੁੰਦੇ ਹਨ। ਪਾਖੰਡੀਆਂ ਨੂੰ ਮੌਕਾ ਮਿਲ ਗਿਆ ਅਤੇ 22 ਗੱਦੀਆਂ ਲਾ ਕੇ ਬੈਠ ਗਏ। 22 ਸੋਢੀਆਂ ਨੇ ਦਾਅਵਾ ਕੀਤਾ ਕਿ ਅਸੀਂ ਗੁਰੂ ਨਾਨਕ ਦੀ ਨੌਵੀਂ ਜੋਤ ਹਾਂ। ਆਮ ਸੰਗਤਾਂ ਸ਼ਸ਼ੋਪਣ ਵਿਚ ਪਈਆਂ ਹੋਈਆਂ ਸਨ। ਸ਼ਸ਼ੋਪਣ ਕਾਰਨ 22 ਨੂੰ ਹੀ ਮੱਥਾ ਟੇਕ ਦਿੰਦੇ ਸਨ। ਆਪ ਲੋਕੀਂ ਧਾਰਮਿਕ ਤੌਰ 'ਤੇ ਜ਼ਿਆਦਾ ਨਾਸਮਝ ਹੁੰਦੇ ਸਨ। ਧਰਮ ਵਿਚ ਪ੍ਰਮਾਤਮਾ ਦੀ ਸੂਝ-ਬੂਝ ਕਿਸੇ ਵਿਰਲੇ ਕੋਲ ਹੁੰਦੀ ਹੈ। ਇਹੀ ਕਾਰਨ ਹੈ ਕਿ ਕਦਮ ਕਦਮ ਉੱਤੇ ਪਾਖੰਡੀ ਦਾਅਵਾ ਕਰ ਦਿੰਦਾ ਹੈ ਕਿ ਅਸੀਂ ਗੁਰੂ ਹਾਂ, ਅਸੀਂ ਪ੍ਰਮਾਤਮਾ ਹਾਂ। ਆਮ ਸਾਧਾਰਨ ਵਿਅਕਤੀ ਉਹਨਾਂ ਨੂੰ ਗੁਰੂ ਪੈਗ਼ੰਬਰ ਜਾਣ ਕੇ ਪੂਜਣ ਲੱਗ ਪੈਂਦੇ ਹਨ। ਲਗਾਤਾਰ ਉਹਨਾਂ 22 ਸੋਢੀਆਂ ਦੀ ਪੂਜਾ ਹੋ ਰਹੀ ਸੀ।

SIKHBOOKCLUB.COM

ਅੱਜ ਇਕ ਅਜਿਹਾ ਪੁਰਸ਼ ਆਇਆ ਜਿਸ ਦੀਆਂ ਅੱਖਾਂ ਵਿਚ ਚਾਨਣਾ ਸੀ। ਇਤਿਹਾਸ ਵਿਚ ਇਸ ਵਿਅਕਤੀ ਦਾ ਨਾਮ ਹੈ ਮੱਖਣ ਸ਼ਾਹ ਲੁਬਾਣਾ। ਬਾਈਆਂ ਨੂੰ ਦੋ-ਦੋ ਮੋਹਰਾਂ ਰੱਖ ਕੇ ਮੱਥਾ ਜ਼ਰੂਰ ਟੇਕਿਆ ਪਰ ਦਿਲ ਕਹਿ ਰਿਹਾ ਹੈ ਕਿ ਇਹ ਵੀ ਹਨੇਰਾ ਹੈ, ਇਹ ਵੀ ਹਨੇਰਾ ਹੈ, ਇਹ ਵੀ ਹਨੇਰਾ ਹੈ। ਤਸੱਲੀ ਨਾ ਹੋਈ। ਬਾਬੇ ਬਕਾਲੇ ਦੇ ਇਕ ਹਲਵਾਈ ਕੋਲੋਂ ਪੁੱਛਦਾ ਹੈ ਕਿ ਇਥੇ ਸੋਢੀ ਵੰਸ਼ ਦਾ ਕੋਈ ਹੋਰ ਵੀ ਰਹਿੰਦਾ ਹੈ ? ਉਸ ਹਲਵਾਈ ਨੇ ਕਿਹਾ ਕਿ ਰਹਿੰਦਾ ਤਾਂ ਹੈ ਸਾਹਮਣੇ ਭੋਰੇ ਵਿਚ। ਕੀ ਨਾਮ ਹੈ ? ਲੋਕੀਂ ਤੇਗਾ ਕਮਲਾ ਕਰਕੇ ਕਹਿੰਦੇ ਹਨ, ਬਾਹਰ ਨਿਕਲਦਾ ਹੀ ਨਹੀਂ ਹੈ।

ਹਮੇਸ਼ਾ ਦੇਖਿਆ ਗਿਆ ਹੈ ਕਿ ਦੋ ਤਰ੍ਹਾਂ ਦੇ ਵਿਅਕਤੀ ਸਮਾਜ ਦਾ ਹਿੱਸਾ ਨਹੀਂ ਬਣਦੇ — ਇਕ ਪਾਗਲ, ਇਕ ਸੰਤ। ਪਾਗਲ ਦੀ ਤਰਜ਼-ਜ਼ਿੰਦਗੀ ਇੰਨੀ ਨੀਵੀਂ ਹੈ ਕਿ ਪੈਰਾਂ

ਤੋਂ ਥੱਲੇ ਜਾਂਦੀ ਹੈ। ਸੰਤ ਦਾ ਵੀ ਸਮਾਜ ਨਾਲ ਤਾਲਮੇਲ ਨਹੀਂ ਬੈਠਦਾ। ਇਕ ਦੇ ਬੋਲ ਇੰਨੇ ਬੁਲੰਦ ਹਨ ਕਿ ਸਿਰ ਦੇ ਉਪਰੋਂ ਲੰਘਦੇ ਹਨ, ਇਕ ਦੇ ਬੋਲ ਇੰਨੇ ਹੀਣੇ ਹਨ ਕਿ ਪੈਰਾਂ ਦੇ ਥੱਲੋਂ ਲੰਘਦੇ ਹਨ। ਕੁਝ ਹੰਕਾਰੀ, ਕੁਝ ਸ਼ਰਧਾਲੂ ਪਾਗ਼ਲਾਂ ਨੂੰ ਸੰਤ ਜਾਣ ਕੇ ਪੂਜਦੇ ਹਨ, ਸੰਤਾਂ ਨੂੰ ਪਾਗ਼ਲ ਜਾਣ ਕੇ ਠੁਕਰਾਈ ਜਾਂਦੇ ਹਨ। 22 ਤਰ੍ਹਾਂ ਦੇ ਅੰਧਕਾਰ ਨੂੰ ਦੇਖਕੇ ਆਇਆ ਹੈ ਮੱਖਣ ਸ਼ਾਹ। ਸੋਚਦਾ ਹੈ ਚਲੋ ਇਹ ਜੋ ਹਨੇਰੇ ਵਿਚ ਬੈਠਾ ਹੈ, ਗੁਫਾ ਵਿਚ ਬੈਠਾ ਹੈ, ਇਸਨੂੰ ਵੀ ਦੇਖ ਲਈਏ।

ਇਕ ਸਮੇਂ ਜਨੇਊ ਧਾਰੀ ਕਸ਼ਮੀਰੀ ਪੰਡਿਤ ਆਨੰਦਪੁਰ ਸਾਹਿਬ ਵਿਚ ਆਏ ਅਤੇ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਅੱਗੇ ਫ਼ਰਿਆਦ ਕਰਨ ਲੱਗ ਪਏ ਕਿ ਹੇ ਪ੍ਰਭੂ ! ਸਾਡਾ ਇਕ ਧਾਰਮਿਕ ਚਿੰਨ੍ਹ ਖ਼ਤਰੇ ਵਿਚ ਹੈ। ਉਦੋਂ ਧੰਨ ਗੁਰੂ ਗੋਬਿੰਦ ਸਿੰਘ ਮਹਾਰਾਜ ਦੀ ਉਮਰ 9 ਸਾਲ ਦੀ ਸੀ। ਕ੍ਰਿਪਾ ਰਾਮ ਪੰਡਿਤ ਬਹੁਤ ਸਾਰੇ ਸਾਥੀਆਂ ਨੂੰ ਨਾਲ ਲੈ ਕੇ ਧੰਨ ਗੁਰੂ ਤੇਗ਼ ਬਹਾਦਰ ਜੀ ਦੇ ਦਰਬਾਰ ਵਿਚ ਫ਼ਰਿਆਦ ਕਰਨ ਆਏ। ਭਾਵੇਂ ਇਹ ਦੇਸ਼ ਸੰਨਿਆਸੀ ਜੋਗੀਆਂ ਨਾਲ ਭਰਿਆ ਹੋਇਆ ਸੀ, ਪਰ ਕਸ਼ਮੀਰ ਦੇ ਇਹਨਾਂ ਮੁੱਖੀਆਂ ਨੂੰ ਆਸਰਾ ਗੁਰੂ ਤੇਗ਼ ਬਹਾਦਰ ਸਾਹਿਬ ਵਿਚ ਦਿੱਸਿਆ। ਵਾਕਿਆ ਹੀ ਉਹ ਆਸਰਾ ਬਣੇ। ਕਹਿਣ ਲੱਗੇ, ਕੋਈ ਬਹੁਤ ਵੱਡੀ ਆਤਮਾ ਕੁਰਬਾਨੀ ਦੇਵੇ ਤਾਂ ਇਹ ਜਨੇਊ ਬੱਚ ਸਕਦਾ ਹੈ। ਕੋਲ ਬੈਠੇ 9 ਸਾਲ ਦੇ ਬਾਲਕ ਗੋਬਿੰਦ ਰਾਇ ਜੀ ਕਹਿਣ ਲੱਗੇ ਕਿ ਗੁਰਦੇਵ ਪਿਤਾ ! ਕਿਸੇ ਨੂੰ ਤੈਰਨਾ ਸਿਖਾਉਣਾ ਹੋਵੇ ਤਾਂ ਪਾਣੀ ਵਿਚ ਪਹਿਲਾਂ ਆਪ ਜਾਣਾ ਪੈਂਦਾ ਹੈ। ਕਿਸੇ ਨੂੰ ਮਰਨਾ ਸਿਖਾਉਣਾ ਹੋਵੇ ਤਾਂ ਪਹਿਲਾਂ ਆਪ ਮਰਨਾ ਪੈਂਦਾ ਹੈ।

SIKHBOOKCLUB.COM

ਖੜਾਵਾਂ ਪਹਿਨ ਕੇ ਗੁਰੂ ਤੇਗ਼ ਬਹਾਦਰ ਸਾਹਿਬ ਚੱਲ ਪਏ। ਦਿੱਲੀ ਦੇ ਚਾਂਦਨੀ ਚੌਕ ਵਿਚ ਆਪਣਾ ਖ਼ੂਨ ਡੋਲ੍ਹ ਦਿੱਤਾ ਅਤੇ ਇਸ ਤਰ੍ਹਾਂ ਭਾਰਤ ਦੇ ਧਰਮ ਦਾ ਤਿਲਕ ਬੱਚ ਗਿਆ। ਇਸ ਲਈ ਆਪ ਦੇ ਨਾਲ ਇਹ ਸ਼ਬਦ ਜੁੜ ਗਿਆ-

*ਤਿਲਕ ਜੰਞੂ ਰਾਖਾ ਪ੍ਰਭ ਤਾਕਾ॥*
*ਕੀਨੋ ਬਡੋ ਕਲੂ ਮੈ ਸਾਕਾ॥*
*ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਯਾ ਪਯਾਨ॥*

ਚਰਨ ਕਮਲਾਂ ਵਿਚ ਜਾ ਬਿਰਾਜੇ।

*ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ॥੧੫॥*
*ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ।*
*ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ॥ ੧੬॥*

(ਬਚਿਤ੍ਰ ਨਾਟਕ)

ਆਪ ਦੇ ਨਾਲ ਲਕਬ ਜੁੜਿਆ ਗੁਰੂ ਤੇਗ਼ ਬਹਾਦਰ ਹਿੰਦ ਦੀ ਚਾਦਰ। ਸਾਰੀ ਦੇਸ਼ ਦੀ ਚੱਦਰ ਬਣ ਗਏ। ਸਾਰੇ ਸਲੋਕਾਂ ਦੇ ਰਾਹੀਂ, ਸਾਰੇ ਸ਼ਬਦਾਂ ਦੇ ਰਾਹੀਂ ਮਹਾਰਾਜ ਮਨੁੱਖ ਦੀਆਂ ਮਨੋ ਬਿਰਤੀਆਂ ਵਿਚ ਤਿਆਗ ਦੀ ਭਾਵਨਾ ਨੂੰ ਉਜਾਗਰ ਕਰਦੇ ਹਨ, ਬੈਰਾਗ ਦਾ ਸੰਗੀਤ ਅਲਾਪ ਕੇ ਮਨ ਨੂੰ ਬੈਰਾਗੀ ਕਰਦੇ ਹਨ ਤਾਂਕਿ ਮਨ ਵਿਚ ਪ੍ਰਮਾਤਮਾ ਦੀ ਪਿਆਸ ਪੈਦਾ ਹੋ ਜਾਏ। ਸਮੁੱਚੇ ਦੇਸ਼ ਵਿਚ ਆਸਾਮ ਬੰਗਾਲ ਤੱਕ ਆਪ ਦਾ ਭਰਮਨ ਹੈ। ਪ੍ਰਭੂ ਨਾਲ ਜੋੜਦੇ ਜੋੜਦੇ ਸਰੀਰਕ ਰੂਪ ਵਿਚ ਤੱਤਾਂ ਵਿਚ ਸਮਾਅ ਗਏ, ਜੋਤ ਰੂਪ ਵਿਚ ਗੋਬਿੰਦ ਰਾਏ ਦੇ ਅੰਦਰ ਬਿਰਾਜਮਾਨ ਹੋਏ ਅਤੇ ਇਸ ਤਰੀਕੇ ਨਾਲ ਗੁਰੂ ਨਾਨਕ ਦਾ ਦੱਸਵਾਂ ਘਰ ਬਣੇ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ।

ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਗੁਰੂ ਨਾਨਕ ਦਾ ਦੱਸਵਾਂ ਘਰ, ਆਪ ਦੱਸਵੇਂ ਪਾਤਿਸ਼ਾਹ ਕਹਿਲਾਏ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸਿੱਖ ਤੱਤ ਮਨੁੱਖ ਦੇ ਅੰਦਰ ਉਜਾਗਰ ਕਰਨ ਦੀ ਕੋਸ਼ਿਸ਼ ਕੀਤੀ ਕਿ ਤੂੰ ਸਿੱਖ ਹੈਂ। ਗੁਰੂ ਤੇਗ਼ ਬਹਾਦਰ ਸਾਹਿਬ ਤੱਕ ਸਿੱਖ ਤੱਤ ਸੰਪੂਰਨ ਹੋ ਗਿਆ। ਭਾਵ ਸਿੱਖ ਨੇ ਜਾਣ ਜਾਣ ਕੇ ਇਹ ਜਾਣ ਲਿਆ ਕਿ ਹੇ ਪ੍ਰਭੂ ! ਮੈਂ ਨਹੀਂ ਜਾਣ ਸਕਦਾ। ਤੂੰ ਮੇਰੀ ਜਾਣਨ ਦੀ ਸੀਮਾ ਤੋਂ ਅੱਗੇ ਹੈਂ।

*ਤੂ ਸਮਰਥੁ ਵਡਾ ਮੇਰੀ ਮਤਿ ਥੋਰੀ ਰਾਮ॥*

(ਅੰਗ ੫੪੭)

SIKHBOOKCLUB.COM

ਤੂੰ ਸਾਗਰ ਦੀ ਤਰ੍ਹਾਂ ਹੈਂ ਪਰ ਮੇਰੀ ਮੱਤ ਪਿਆਲੇ ਦੀ ਤਰ੍ਹਾਂ ਹੈ। ਸਾਗਰ ਪਿਆਲੇ ਵਿਚ ਕਿਸ ਤਰ੍ਹਾਂ ਆਵੇਗਾ। ਜੇਕਰ ਅਜਿਹਾ ਕਿਸੇ ਦੇ ਅੰਦਰ ਅਨੁਭਵ ਪੈਦਾ ਹੋ ਜਾਏ ਕਿ ਮੈਂ ਨਹੀਂ ਜਾਣ ਸਕਦਾ ਤਾਂ ਉਸਨੇ ਅਸਲ ਤੱਤ ਨੂੰ ਜਾਣ ਲਿਆ ਹੈ। ਜਿਹੜਾ ਦਾਅਵਾ ਕਰੇ ਕਿ ਮੈਂ ਸਭ ਕੁਝ ਜਾਣ ਲਿਆ ਹੈ ਤਾਂ ਗੁਰੂ ਨਾਨਕ ਕਹਿੰਦੇ ਹਨ-

*ਸੋਈ ਅਜਾਣੁ ਕਹੈ ਮੈ ਜਾਨਾ ਜਾਨਣਹਾਰੁ ਨ ਛਾਨਾ ਰੇ॥*

(ਅੰਗ ੩੮੨)

ਇਸ ਸਬੰਧ ਵਿਚ ਸੁਕਰਾਤ ਦੀ ਗਾਥਾ ਯਾਦ ਆਉਂਦੀ ਹੈ। ਉਹ ਆਪਣੀ ਆਪ-ਬੀਤੀ ਵਿਚ ਲਿਖਦਾ ਹੈ ਕਿ ਜਦੋਂ ਮੈਂ ਬੱਚਾ ਸੀ, ਬੱਚਿਆਂ ਨਾਲ ਖੇਡਦਾ ਹੋਇਆ ਅਕਸਰ ਮੈਂ ਬੱਚਿਆਂ ਨੂੰ ਰੋਅਬ ਨਾਲ ਕਹਿੰਦਾ ਹੁੰਦਾ ਸੀ ਕਿ ਮੈਂ ਸਭ ਕੁਝ ਜਾਣਦਾ ਹਾਂ। ਇਸ ਤਰੀਕੇ ਨਾਲ ਬੱਚੇ ਮੇਰੇ ਤੋਂ ਭੈਭੀਤ ਰਹਿੰਦੇ ਸਨ ਅਤੇ ਮੈਨੂੰ ਮੁੱਖੀਆ ਕਰਕੇ ਸਮਝਦੇ ਸਨ। ਇਹ ਮਹਾਨ ਦਾਰਸ਼ਨਿਕ ਸੰਤ ਕਹਿੰਦਾ ਹੈ ਕਿ ਜਦੋਂ ਮੈਂ ਜਵਾਨ ਹੋਇਆ ਤਾਂ ਜਵਾਨਾਂ ਵਿਚ ਬੈਠ ਕੇ ਮੈਂ ਇਹ ਕਹਿਣਾ ਸ਼ੁਰੂ ਕੀਤਾ ਕਿ ਕੁਝ ਅਜਿਹਾ ਵੀ ਹੈ ਜੋ ਮੈਂ ਨਹੀਂ ਜਾਣਦਾ। ਅਗਾਂਹ ਚੱਲ ਕੇ ਲਿਖਦਾ ਹੈ ਕਿ ਅੱਜ ਮੈਂ ਬੁੱਢਾ ਹੋ ਗਿਆ ਹਾਂ ਅਤੇ ਮੈਂ ਐਲਾਨੀਆ ਕਹਿ ਰਿਹਾ ਹਾਂ ਕਿ ਮੈਂ ਕੁਝ ਵੀ ਨਹੀਂ ਜਾਣਦਾ।

ਮਨੁੱਖ ਦੀ ਜੀਵਨ ਭਰ ਦੀ ਜਾਣਕਾਰੀ ਸਾਗਰ ਵਿਚੋਂ ਮਿਲੀ ਇਕ ਬੂੰਦ ਤੋਂ ਜ਼ਿਆਦਾ ਨਹੀਂ ਹੈ। ਸਿੱਖ ਹੋਣਾ ਉਸ ਦਿਨ ਸੰਪੂਰਨ ਹੋ ਜਾਂਦਾ ਹੈ ਜਿਸ ਦਿਨ ਸਿੱਖ ਸਿਖ ਸਿਖ ਕੇ ਕਹਿ ਦਿੰਦਾ ਹੈ ਕਿ ਮੈਂ ਕੁਝ ਨਹੀਂ ਜਾਣ ਸਕਿਆ। ਅਜਿਹਾ ਭਾਵ ਪੈਦਾ ਹੁੰਦਿਆਂ ਹੀ ਮਨੁੱਖ ਬਿਸਮਾਦ ਵਿਚ ਖੋਹ ਜਾਂਦਾ ਹੈ ਅਤੇ ਅਗੰਮੀ ਰੱਸ ਵਿਚ ਡੁੱਬ ਜਾਂਦਾ ਹੈ। ਇਹ ਸਰੂਪ ਗੁਰੂ ਤੇਗ਼ ਬਹਾਦਰ ਸਾਹਿਬ ਜੀ ਤੱਕ ਸੰਪੂਰਨ ਹੋ ਗਿਆ। ਇਸ ਸਿੱਖ ਸਰੂਪ ਨੂੰ ਫਿਰ ਸਜਾਇਆ ਸ਼ਿੰਗਾਰਿਆ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ। ਸਵਾਰ ਕੇ, ਸ਼ਿੰਗਾਰ ਕੇ ਇਸਨੂੰ ਨਾਮ ਦਿੱਤਾ 'ਸਿੰਘ'। ਫਿਰ ਇਸਨੂੰ ਨਾਮ ਦਿੱਤਾ 'ਖ਼ਾਲਸਾ'।

ਸਿੱਖ ਦਾ ਕੌਮੀ ਨਾਮ ਹੈ 'ਸਿੰਘ, ਖ਼ਾਲਸਾ'। ਸਿੱਖ ਵਾਸਤਵਿਕ ਨਾਮ ਹੈ। 'ਸਿੰਘ' ਅਤੇ 'ਖ਼ਾਲਸਾ' ਉੱਪ ਨਾਮ ਹੈ। ਟੋਟਲ ਉਮਰ ਆਪ ਦੀ 42 ਸਾਲਾਂ ਦੀ ਅਤੇ ਦੱਸਮ ਗ੍ਰੰਥ ਆਪ ਦੀ ਕਾਵਿ ਸ਼ੈਲੀ ਬਹੁਤ ਪਹਿਲੂਆਂ ਨੂੰ ਸੁਣਦੀ ਹੈ। ਹਜ਼ਾਰਾਂ ਤਰ੍ਹਾਂ ਦੇ ਛੰਦ ਦਸਮ ਗ੍ਰੰਥ ਵਿਚ ਮਿਲਦੇ ਹਨ। 9 ਸਾਲ ਦੀ ਉਮਰ ਵਿਚ ਆਪ ਗੁਰਗੱਦੀ 'ਤੇ ਬਿਰਾਜਮਾਨ ਹੋਏ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਹੋਈ, ਰੰਗਰੇਟਾ ਨੌਵੇਂ ਪਾਤਿਸ਼ਾਹ ਦਾ ਸੀਸ ਲੈ ਕੇ ਆਨੰਦਪੁਰ ਸਾਹਿਬ ਧੰਨ ਗੁਰੂ ਗੋਬਿੰਦ ਰਾਏ ਜੀ ਦੀ ਹਜ਼ੂਰੀ ਵਿਚ ਹਾਜ਼ਰ ਹੋਇਆ। ਸੀਸ ਨੂੰ ਪ੍ਰਣਾਮ ਕੀਤਾ ਗੋਬਿੰਦ ਰਾਏ ਨੇ। ਜਿਸ ਤਰ੍ਹਾਂ ਦਿੱਲੀ ਵਿਚ ਗੁਰਦੁਆਰਾ ਸੀਸ ਗੰਜ ਹੈ, ਆਨੰਦਪੁਰ ਸਾਹਿਬ ਵਿਚ ਵੀ ਗੁਰਦੁਆਰਾ ਸੀਸ ਗੰਜ ਹੈ, ਉਥੇ ਸੀਸ ਦਾ ਸਸਕਾਰ ਹੋਇਆ ਹੈ। ਇਹ ਦੋ ਥਾਵਾਂ 'ਤੇ ਸੀਸ ਗੰਜ ਹੈ। ਗੰਜ ਬਹੁਤ ਵੱਡੇ ਖ਼ਜ਼ਾਨੇ ਨੂੰ ਕਹਿੰਦੇ ਹਨ। ਬਹੁਤ ਵੱਡਾ ਖ਼ਜ਼ਾਨਾ ਸਿਰ ਜੋ ਸਾਰੇ ਦੇਸ਼ ਦਾ ਸਿਰ ਬਣ ਗਿਆ।

SIKHBOOKCLUB.COM

ਸੀਸ ਨੂੰ ਪ੍ਰਣਾਮ ਕਰਕੇ ਗੋਬਿੰਦ ਰਾਏ ਰੰਗਰੇਟੇ ਨੂੰ ਕਹਿੰਦੇ ਹਨ ਕਿ ਬਹੁਤ ਜੋਸ਼ ਜਾਗਿਆ ਹੋਵੇਗਾ ਦਿੱਲੀ ਵਿਚ ਇਸ ਸ਼ਹਾਦਤ ਤੋਂ ਬਾਅਦ। ਰੰਗਰੇਟਾ ਸਿਰ ਨੀਵਾਂ ਕਰਕੇ ਅਤੇ ਹੱਥ ਜੋੜ ਕੇ ਕਹਿੰਦਾ ਹੈ ਕਿ ਮਹਾਰਾਜ! ਬੇਸ਼ਤਰ ਦਿੱਲੀ ਵਾਸੀਆਂ ਨੇ ਤਾਂ ਕਹਿ ਦਿੱਤਾ ਹੈ ਕਿ ਇਹ ਸਾਡੇ ਗੁਰੂ ਨਹੀਂ ਹਨ। ਕਿਉਂ? ਚਾਂਦਨੀ ਚੌਂਕ ਵਿਚ ਸੀਸ ਪਿਆ ਹੈ। ਜਦੋਂ ਸਿਪਾਹੀ ਸਿੱਖਾਂ ਦੇ ਘਰਾਂ ਵਿਚ ਜਾ ਕੇ ਕਹਿੰਦੇ ਹਨ ਕਿ ਆਪਣੇ ਗੁਰੂ ਦਾ ਧੜ ਲੈ ਆਉ, ਤਾਂ ਦਰਵਾਜ਼ੇ ਬੰਦ ਕਰ ਦਿੱਤੇ ਅਤੇ ਕਹਿ ਦਿੱਤਾ ਕਿ ਅਸੀਂ ਸਿੱਖ ਨਹੀਂ ਹਾਂ।

ਬੀਜ ਨਾਸ਼ ਨਹੀ ਹੁੰਦਾ, ਰੰਗਰੇਟਾ ਅੱਗੇ ਆਇਆ। ਲੱਖੀ ਸ਼ਾਹ ਵਣਜਾਰਾ ਅੱਗੇ ਆਇਆ। ਇਕ ਨੇ ਸੀਸ ਚੁੱਕਿਆ, ਇਕ ਨੇ ਧੜ ਚੁੱਕਿਆ। ਇਕ ਨੇ ਆਪਣੇ ਸੀਸ ਦੀ ਬਾਜ਼ੀ ਲਾ ਕੇ ਸੀਸ ਨੂੰ ਆਨੰਦਪੁਰ ਸਾਹਿਬ ਪਹੁੰਚਾਇਆ। ਇਕ ਨੇ ਆਪਣਾ ਸਭ ਕੁਝ ਜਲਾ ਕੇ ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਬਾਕੀ ਦੇ ਸਰੀਰ ਦਾ ਦਾਹ-ਸਸਕਾਰ ਕੀਤਾ। ਆਪਣਾ ਘਰ ਜਲਾ ਕੇ, ਆਪਣੀ ਹਵੇਲੀ ਫੂਕ ਕੇ, ਆਪਣੀ ਧਨ ਸੰਪਦਾ ਜਲਾ ਕੇ ਸਤਿਗੁਰੂ ਦਾ ਅੰਤਿਮ ਸਸਕਾਰ ਕੀਤਾ। ਉਸ ਥਾਂ 'ਤੇ ਵੀ ਬਹੁਤ ਸੁੰਦਰ ਗੁਰਦੁਆਰਾ ਹੈ, ਗੁਰਦੁਆਰਾ ਰਕਾਬ ਗੰਜ। ਜਦੋਂ ਬਾਲਕ ਗੋਬਿੰਦ ਰਾਏ ਨੇ ਸੁਣਿਆ ਕਿ ਸਿੱਖਾਂ ਨੇ ਕਹਿ ਦਿੱਤਾ ਕਿ ਅਸੀਂ

ਸਿੱਖ ਨਹੀਂ ਹਾਂ ਤਾਂ, ਉਸ ਸਮੇਂ ਗਰਜਦਿਆਂ ਹੋਇਆਂ ਜੋ ਬੋਲ ਉਹਨਾਂ ਦੀ ਰਸਨਾ ਤੋਂ ਨਿਕਲੇ ਹਨ, ਕਵੀ ਸੰਤੋਖ ਸਿੰਘ ਜੀ ਨੇ ਗੁਰ ਪ੍ਰਤਾਪ ਸੂਰਜ ਵਿਚ ਇਸ ਤਰ੍ਹਾਂ ਅੰਕਿਤ ਕੀਤੇ ਹਨ-

*ਅਬ ਇਕ ਐਸੋ ਪੰਥ ਬਨਾਊਂ। ਸਗਲ ਜਗਤ ਵਿਚ ਬਹੁ ਬਿਧ ਭਾਊਂ।*

ਰੰਗਰੇਟੇ ਦੇ ਬੋਲ ਸੁਣ ਕੇ-

*ਸੁਣ ਸ੍ਰੀ ਕਲਗੀਧਰ ਐਸੇ। ਬੋਲੇ ਗਰਜਤ ਜਲ ਧਰ ਜੈਸੇ।*

ਬੱਦਲ ਜਿਵੇਂ ਗਰਜਦੇ ਹਨ ਇਸ ਤਰ੍ਹਾਂ ਸਤਿਗੁਰੂ ਗਰਜੇ-

*ਅਬ ਇਕ ਐਸੋ ਪੰਥ ਬਨਾਊਂ।*
*ਸਗਲ ਜਗਤ ਵਿਚ ਬਹੁ ਬਿਧ ਭਾਊਂ।*

ਮੈਂ ਸਿੱਖ ਦਾ ਅਜਿਹਾ ਸਰੂਪ ਬਣਾ ਦੇਵਾਂਗਾ ਕਿ ਲੱਖਾਂ ਮਨੁੱਖਾਂ ਵਿਚ ਸਿੱਖ ਖੜ੍ਹਾ ਹੋਵੇਗਾ ਤਾਂ ਉਸ ਕੋਲੋਂ ਪੁੱਛਣ ਦੀ ਲੋੜ ਨਹੀਂ ਰਹੇਗੀ ਕਿ ਤੂੰ ਸਿੱਖ ਹੈਂ ਜਾਂ ਨਹੀਂ. ਉਸਦਾ ਸਰੂਪ ਹੀ ਦੱਸ ਦੇਵੇਗਾ। ਇਸ ਤਰ੍ਹਾਂ ਸਿੱਖ ਦਾ ਜੋ ਸਰੂਪ ਬਣਾਇਆ, ਨਾਮ ਰੱਖ ਦਿੱਤਾ ਸਿੰਘ।

ਅੱਜ ਤੱਕ ਅਜਿਹਾ ਸੀ ਕਿ ਜੋ ਸੂਰਵੀਰ ਸਨ, ਉਹ ਸੰਤ ਨਹੀਂ ਸਨ ਅਤੇ ਜੋ ਸੰਤ ਸਨ, ਉਹ ਸੂਰਵੀਰ ਨਹੀਂ ਸਨ। ਸੰਤਾਂ ਨਾਲ ਭਰਿਆ ਹੋਇਆ ਦੇਸ਼ ਪਰ ਫਿਰ ਵੀ ਇਹ ਦੇਸ਼ ਇਕ ਹਜ਼ਾਰ ਸਾਲ ਤੱਕ ਗ਼ੁਲਾਮ ਰਿਹਾ, ਕਿਉਂਕਿ ਸੰਤ ਸੂਰਵੀਰ ਨਹੀਂ ਸਨ, ਸੰਤ ਸਿਪਾਹੀ ਨਹੀਂ ਸਨ। ਸਿੱਖ ਤਾਂ ਸੰਤ ਹੈ, ਉਸੇ ਸੰਤ ਨੂੰ ਸਿੰਘ ਬਣਾ ਦਿੱਤਾ, ਸਿਪਾਹੀ ਬਣਾ ਦਿੱਤਾ।

SIKHBOOKCLUB.COM

ਆਪ ਦਾ ਪ੍ਰਕਾਸ਼ ਪਟਨੇ ਵਿਚ ਹੋਇਆ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਮਹਾਰਾਜ ਜਦੋਂ ਪੂਰਬ ਦੀ ਯਾਤਰਾ ਵਿਚ ਸਨ ਅਤੇ ਇਹ ਸਾਰਾ ਪ੍ਰਸੰਗ, ਇਹ ਯਾਤਰਾ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਆਪ ਲਿਖਦੇ ਹਨ-

*ਅਬ ਮੈ ਅਪਨੀ ਕਥਾ ਬਖਾਨੋ॥*
*ਤਪ ਸਾਧਤ ਜਿਹ ਬਿਧਿ ਮੁਹਿ ਆਨੋ॥*
*ਤਾਤ ਮਾਤ ਮੁਰ ਅਲਖ ਅਰਾਧਾ॥*
*ਬਹੁ ਬਿਧਿ ਜੋਗ ਸਾਧਨਾ ਸਾਧਾ॥*
*ਤਿਨ ਜੋ ਕਰੀ ਅਲਖ ਕੀ ਸੇਵਾ॥*
*ਤਾ ਤੇ ਭਏ ਪ੍ਰਸੰਨ ਗੁਰਦੇਵਾ॥*

ਮੇਰੇ ਮਾਤਾ ਪਿਤਾ ਨੇ ਘੋਰ ਸਾਧਨਾ ਕੀਤੀ ਅਤੇ ਜਦੋਂ ਮੇਰੇ ਮਾਤਾ ਪਿਤਾ ਸਾਧਨਾ ਵਿਚ ਲੀਨ ਸਨ ਤਾਂ ਮੈਂ ਵੀ ਸਾਧਨਾ ਵਿਚ ਲੀਨ ਸੀ। ਕਿੱਥੇ ?

*ਹੇਮਕੁੰਟ ਪਰਬਤ ਹੈ ਜਹਾਂ॥*
*ਸਪਤ ਸ੍ਰਿੰਗ ਸੋਭਿਤ ਹੈ ਤਹਾਂ॥*

ਤਹ ਹਮ ਅਧਿਕ ਤਪੱਸਿਆ ਸਾਧੀ॥
ਮਹਾਕਾਲ ਕਾਲਿਕਾ ਅਰਾਧੀ॥

ਕਾਲ ਦਾ ਵੀ ਜੋ ਮਹਾਂ ਕਾਲ ਹੈ, ਉਸ ਮਹਾਂ ਕਾਲ ਦੀ ਅਰਾਧਨਾ ਮੈਂ ਹੇਮਕੁੰਟ ਪਰਬਤ 'ਤੇ ਕੀਤੀ। ਮਹਾਨ ਤਪੀਸ਼ਵਰ ਗੁਰੂ ਤੇਗ਼ ਬਹਾਦਰ ਜੀ ਦੇ ਘਰ ਮੇਰਾ ਆਉਣਾ ਹੋਇਆ।

ਜਬ ਹੀ ਜਾਤ ਤ੍ਰਿਬੇਣੀ ਭਏ॥

ਮੇਰੇ ਮਾਤਾ ਪਿਤਾ ਜਦੋਂ ਪੂਰਬ ਦਾ ਭਰਮਨ ਕਰਦੇ ਤ੍ਰਿਬੈਣੀ 'ਤੇ ਪਹੁੰਚੇ-

ਜਬ ਹੀ ਜਾਤ ਤ੍ਰਿਬੇਣੀ ਭਏ॥
ਪੁੰਨ ਦਾਨ ਦਿਨ ਕਰਤ ਬਿਤਏ॥
ਤਹੀਂ ਪ੍ਰਕਾਸ ਹਮਾਰਾ ਭਯੋ॥
ਪਟਨਾ ਸ਼ਹਿਰ ਬਿਖੈ ਭਵ ਲਯੋ॥

(ਬਚਿਤ੍ਰ ਨਾਟਕ)

ਮੈਂ ਮਾਤਾ ਦੇ ਗਰਭ ਵਿਚ ਹੀ ਤ੍ਰਿਬੈਣੀ ਵਿਚ ਆਇਆ ਅਤੇ ਮੈਂ ਜਨਮ ਲਿਆ ਪਟਨੇ ਵਿਚ। ਉਦੋਂ ਗੁਰੂ ਤੇਗ ਬਹਾਦਰ ਜੀ ਮਹਾਰਾਜ ਆਸਾਮ ਦੀ ਫੇਰੀ 'ਤੇ ਸਨ। ਜਿਸ ਦਿਨ ਪੋਹ ਸੁਦੀ ਸੱਤਵੀਂ ਨੂੰ ਪ੍ਰਕਾਸ਼ ਹੋਇਆ ਤਾਂ ਸਢੌਰੇ ਦਾ ਭੀਖਣ ਸ਼ਾਹ ਇਕ ਸੂਫ਼ੀ ਸੰਤ ਉਸ ਦਿਨ ਦਿਨ ਚੜ੍ਹਦੇ ਦੀ ਤਰਫ਼ ਨਮਾਜ਼ ਪੜ੍ਹਦਾ ਹੈ। ਅਕਸਰ ਮੁਸਲਮਾਨ ਦੱਖਣ ਵੱਲ ਪੱਛਮ ਵੱਲ ਨਮਾਜ਼ ਪੜ੍ਹਦੇ ਹਨ। ਇਹ ਫ਼ਕੀਰ ਪੂਰਬ ਦੀ ਤਰਫ਼ ਸਜਦਾ ਪਿਆ ਕਰਦਾ ਹੈ। ਉਸ ਦੇ ਚੇਲਿਆਂ ਨੂੰ ਹੈਰਾਨਗੀ ਹੋਈ ਕਿ ਫ਼ਕੀਰ ਸਾਈਂ ਨੂੰ ਅੱਜ ਕੀ ਹੋਇਆ ਹੈ ਕਿ ਅੱਜ ਚੜ੍ਹਦੇ ਦੀ ਤਰਫ਼ ਸਜਦਾ ਕਰਦਾ ਪਿਆ ਹੈ। ਨਮਾਜ਼ ਪੜ੍ਹਨ ਤੋਂ ਬਾਅਦ ਉਸ ਦੇ ਚੇਲਿਆਂ ਨੇ ਭੀਖਣ ਸ਼ਾਹ ਨੂੰ ਦੱਸਿਆ ਕਿ ਸਾਈਂ ਜੀ ! ਤੁਸੀਂ ਦਿਸ਼ਾ ਭੁੱਲ ਗਏ ਹੋ। ਉਦੋਂ ਭੀਖਣ ਸ਼ਾਹ ਕਹਿੰਦਾ ਹੈ ਕਿ ਜਿਸ ਅੱਲ੍ਹਾ ਦੇ ਨੂਰ ਨੂੰ ਪੱਛਮ ਵੱਲ ਸਜਦਾ ਕਰਦਾ ਹਾਂ, ਉਹ ਅੱਜ ਪੂਰਬ ਵੱਲ ਪ੍ਰਗਟ ਹੋਇਆ ਹੈ, ਉਸਨੂੰ ਸਜਦਾ ਪਿਆ ਕਰਦਾ ਹਾਂ। ਜਿਵੇਂ ਮਹਾਤਮਾ ਬੁੱਧ ਦੇ ਆਗਮਨ ਨਾਲ ਇਕ ਜੋਗੀ ਨੂੰ ਗਿਆਨ ਹੋਇਆ ਸੀ ਕਿ ਆਗਮਨ ਹੋਇਆ ਹੈ, ਗੁਰੂ ਨਾਨਕ ਦੇ ਆਗਮਨ ਨਾਲ ਹਰਦਿਆਲ ਨੂੰ ਗਿਆਨ ਹੋਇਆ ਕਿ ਇਹ ਕੋਈ ਪਰਮ ਪੁਰਖ ਹੈ, ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਦੇ ਆਮਗਨ ਨਾਲ ਅਨੁਮਾਨ ਹੋਇਆ ਭੀਖਣ ਨੂੰ ਕਿ ਕੋਈ ਅੱਲ੍ਹਾ ਦੀ ਜੋਤ ਪਟਨੇ ਵਿਚ ਪ੍ਰਗਟ ਹੋਈ ਹੈ। ਸਿਰਫ਼ ਇਸਨੇ ਇਸ ਤਰਫ਼ ਨਮਾਜ਼ ਹੀ ਨਹੀਂ ਪੜ੍ਹੀ, ਬਲਕਿ ਪਟਨੇ ਨੂੰ ਚੱਲ ਪਿਆ। ਪੁਰਾਣਾ ਜ਼ਮਾਨਾ ਸੀ, ਪੈਦਲ ਯਾਤਰਾ ਸੀ, ਲਗਪਗ ਡੇਢ ਮਹੀਨਿਆਂ ਦੀ ਵਾਟ ਤਹਿ ਕਰਕੇ ਇਹ ਸਢੌਰਾ ਪੰਜਾਬ, ਅੱਜ ਦਾ ਹਰਿਆਣਾ, ਪਹੁੰਚਿਆ। ਧੰਨ ਗੁਰੂ ਤੇਗ਼ ਬਹਾਦਰ ਜੀ ਮਹਾਰਾਜ ਜਿਸ ਗ੍ਰਿਹ ਵਿਚ ਬਿਰਾਜਮਾਨ ਹੁੰਦੇ ਸਨ, ਘਰ ਦੀ ਦੇਖਟ 'ਤੇ ਜਾ ਕੇ ਬੈਠ ਗਿਆ।

ਧੰਨ ਗੁਰੂ ਗੋਬਿੰਦ ਰਾਏ ਜੀ ਦੇ ਮਾਮਾ ਜੀ ਬਾਹਰ ਆਏ। ਇਕ ਫ਼ਕੀਰ ਨੂੰ ਬੈਠਿਆਂ ਦੇਖਕੇ ਪੁੱਛਿਆ, ਸਾਈਂ ਜੀ ! ਕਿਸ ਤਰ੍ਹਾਂ ਆਏ ਹੋ ? ਕਹਿਣ ਲੱਗੇ, ਮੈਂ ਉਸ ਰੱਬੀ ਨੂਰ ਦੇ ਦਰਸ਼ਨ ਕਰਨ ਆਇਆ ਹਾਂ, ਜਿਹੜਾ ਇਸ ਘਰ ਵਿਚ ਪ੍ਰਗਟ ਹੋਇਆ ਹੈ। ਮਾਤਾ ਗੁਜਰੀ ਨੂੰ ਜਾ ਕੇ ਦੱਸਿਆ ਕਿ ਇਕ ਫ਼ਕੀਰ ਆਇਆ ਹੈ, ਬਾਲਕ ਦੇ ਦਰਸ਼ਨ ਕਰਨਾ ਚਾਹੁੰਦਾ ਹੈ। ਮਾਤਾ ਗੁਜਰੀ ਜੀ ਪਹਿਲਾਂ ਤਾਂ ਸਹਿਮੇ, ਫਿਰ ਬਾਲਕ ਨੂੰ ਗੋਦ ਵਿਚ ਲੈ ਕੇ ਚੌਖਟ 'ਤੇ ਆਏ। ਇਹ ਫ਼ਕੀਰ ਵੀ ਰਮਜ਼ੀ ਫ਼ਕੀਰ ਸੀ। ਦੋ ਮੁੱਠੀਆਂ ਅੱਗੇ ਕੀਤੀਆਂ ਇਹ ਸੋਚ ਕੇ ਇਕ ਹਿੰਦੂ ਦੀ, ਇਕ ਮੁਸਲਿਮ ਦੀ। ਦੇਖਦੇ ਹਾਂ ਇਹ ਹਿੰਦੂਆਂ ਦਾ ਪੀਰ ਹੈ ਜਾਂ ਮੁਸਲਮਾਨਾਂ ਦਾ। ਬਾਲਕ ਗੋਬਿੰਦ ਰਾਏ ਨੇ ਦੋਹਾਂ 'ਤੇ ਹੱਥ ਰੱਖ ਦਿੱਤਾ। ਬੜਾ ਭਾਵਕ ਹੋ ਗਿਆ ਭੀਖਣ ਸ਼ਾਹ। ਸੂਰਜ ਦਾ ਚਾਨਣਾ ਨਾ ਹਿੰਦੂ ਹੁੰਦਾ ਹੈ ਨਾ ਮੁਸਲਮਾਨ ਹੁੰਦਾ ਹੈ। ਹਿੰਦੂ ਦੇ ਘਰ ਵੀ ਚਾਨਣਾ ਕਰਦਾ ਹੈ, ਮੁਸਲਮਾਨ ਦੇ ਘਰ ਵੀ ਚਾਨਣਾ ਕਰਦਾ ਹੈ, ਅਸੀਂ ਸਾਂਝੇ ਹਾਂ। ਹਮੇਸ਼ਾ ਪੈਗ਼ੰਬਰੀ ਪੁਰਸ਼ ਸਾਂਝੇ ਹੁੰਦੇ ਹਨ ਅਤੇ ਜੋ ਸਾਂਝੇ ਨਹੀਂ ਹੁੰਦੇ, ਉਹ ਸੰਤ ਨਹੀਂ ਹੁੰਦੇ। ਜੋ ਸੱਚ ਹੈ, ਉਹ ਕੇਵਲ ਮੇਰਾ ਨਹੀਂ ਅਤੇ ਜੋ ਸਿਰਫ਼ ਮੇਰਾ ਹੈ, ਉਹ ਸੱਚ ਵੀ ਨਹੀਂ। ਜੋ ਪ੍ਰਮਾਤਮਾ ਹੈ, ਉਹ ਸਿਰਫ਼ ਮੇਰਾ ਨਹੀਂ ਅਤੇ ਜੋ ਸਿਰਫ਼ ਮੇਰਾ ਹੈ ਉਹ ਪ੍ਰਮਾਤਮਾ ਵੀ ਨਹੀਂ। ਜੋ ਸੂਰਜ ਹੈ, ਉਹ ਸਿਰਫ਼ ਮੇਰਾ ਨਹੀਂ ਅਤੇ ਜੋ ਸਿਰਫ਼ ਮੇਰਾ ਹੈ, ਉਹ ਦੀਪਕ ਹੋਵੇਗਾ, ਸੂਰਜ ਨਹੀਂ ਹੈ। ਭੀਖਣ ਸ਼ਾਹ ਨੇ ਉਸ ਨੰਨ੍ਹੇ-ਨੰਨ੍ਹੇ ਚਰਨਾਂ ਉੱਤੇ ਆਪਣਾ ਸਿਰ ਝੁਕਾਇਆ ਹੈ ਅਤੇ ਧੰਨ ਧੰਨ ਕਹਿ ਕੇ ਵਾਪਿਸ ਮੁੜ ਆਇਆ।

SIKHBOOKCLUB.COM

ਬਾਲ ਉਮਰ ਵਿਚ ਗੋਬਿੰਦ ਰਾਏ ਨੇ ਪਟਨੇ ਵਿਚ ਆਪਣੀ ਛਾਪ ਛੱਡੀ। ਪੰਜ-ਛੇ ਵਰ੍ਹਿਆਂ ਦੇ ਹੋਏ ਤਾਂ ਗੰਗਾ ਦੇ ਤੱਟ 'ਤੇ ਖੇਡਣ ਜਾਇਆ ਕਰਦੇ ਸਨ। ਅੱਜ ਵੀ ਗੋਬਿੰਦ ਘਾਟ ਬਣਿਆ ਹੋਇਆ ਹੈ ਪਟਨਾ ਸਾਹਿਬ ਵਿਚ। ਇਕ ਦਿਨ ਮਾਤਾ ਜੀ ਨੇ ਹੱਥਾਂ ਵਿਚ ਸੋਨੇ ਦੇ ਦੋ ਕੜੇ ਪਹਿਨਾ ਦਿੱਤੇ ਜਿਨ੍ਹਾਂ ਵਿਚ ਹੀਰੇ-ਨੀਲਮ ਜੜ੍ਹਤ ਸਨ। ਵਾਪਿਸ ਆਏ ਤਾਂ ਹੱਥ ਵਿਚ ਇਕ ਕੜਾ ਸੀ, ਦੂਜਾ ਨਹੀਂ। ਮਾਤਾ ਗੁਜਰੀ ਜੀ ਪੁੱਛਦੇ ਹਨ ਕਿ ਬੇਟਾ ! ਦੂਜਾ ਕੜਾ ਕਿੱਥੇ ਸੁੱਟਿਆ ਹੈ ? ਕਿਉਂਕਿ ਗੰਗਾ ਤੱਟ 'ਤੇ ਖੇਡਣ ਲਈ ਗਏ ਸਨ ਤਾਂ ਮਾਤਾ ਜੀ ਗੰਗਾ ਦੇ ਤੱਟ 'ਤੇ ਲਿਆਏ। ਦੱਸੋ ਕਿੱਥੇ ਸੁੱਟਿਆ ? ਦੂਜਾ ਕੜਾ ਉਤਾਰ ਕੇ ਗੰਗਾ ਵਿਚ ਸੁੱਟ ਕੇ ਕਿਹਾ, ਉਥੇ ਸੁੱਟਿਆ ਹੈ। ਇਥੋਂ ਪਤਾ ਚੱਲ ਗਿਆ ਕਿ ਇਹ ਬਾਲਕ ਨਿਰਲੇਪ ਹੈ, ਧਨ ਦੀ ਪਕੜ ਨਹੀਂ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਮੂਲ ਸੰਦੇਸ਼ ਵੀ ਇਹੀ ਹੈ-

*ਰੇ ਮਨ ਐਸੋ ਕਰ ਸੰਨਿਆਸਾ॥*
*ਬਨ ਸੇ ਸਦਨ ਸਬੈ ਕਰ ਸਮਝਹੁ*
*ਮਨ ਹੀ ਮਾਹਿ ਉਦਾਸਾ॥ ੧॥ ਰਹਾਉ॥*

(ਸ਼ਬਦ ਹਜ਼ਾਰੇ, ਪਾ: ੧੦)

ਨਿਰਾਸ਼ ਹੋਣਾ ਨਹੀਂ। ਅਕਸਰ ਤਿਆਗੀ ਲੋਕ ਜੰਗਲਾਂ ਵਿਚ ਜਾਂਦੇ ਰਹੇ ਹਨ ਤਾਂਕਿ ਮਨ ਨਿਰਾਸ਼ ਹੋ ਕੇ ਉਦਾਸ ਹੋਵੇ ਅਤੇ ਇਸ ਤਰ੍ਹਾਂ ਸੰਨਿਆਸ ਪ੍ਰਫੁੱਲਿਤ ਹੋਵੇ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਹਨ ਕਿ ਘਰ ਨੂੰ ਹੀ ਬਨ ਸਮਝੋ। ਆਪਣੇ ਘਰ ਨੂੰ ਹੀ ਉਜਾੜ ਸਮਝੋ ਅਤੇ ਘਰ ਵਿਚ ਜੋ ਕੁਝ ਵੀ ਹੈ, ਸਭ ਕੁਝ ਉਜਾੜ ਹੈ। ਆਰਜ਼ੀ ਰਹਿਣਾ ਹੈ।

ਗੁਰੂ ਨਾਨਕ ਦੇਵ ਜੀ ਮਹਾਰਾਜ ਵੀ ਕਹਿੰਦੇ ਹਨ ਕਿ ਜਿਸਨੂੰ ਘਰ ਉਜਾੜ ਦਿਖਾਈ ਦਿੱਤਾ ਹੈ, ਧਨ ਸੰਪਦਾ ਉਜਾੜ ਦਿਖਾਈ ਦਿੱਤੀ ਹੈ ਅਤੇ ਮਨ ਨਿਰਾਸ਼ ਹੋ ਕੇ ਉਦਾਸ ਹੋ ਗਿਆ ਹੈ, ਸਹੀ ਅਰਥਾਂ ਵਿਚ ਉਹੀ ਰਾਜ ਯੋਗੀ ਹੈ। ਘਰ ਦੇ ਵਿਚ ਰਹਿੰਦਿਆਂ ਹੋਇਆਂ ਘਰ ਵਿਚ ਨਹੀਂ। ਅਜਿਹਾ ਉਪਦੇਸ਼ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜਗਤ ਦੀ ਝੋਲੀ ਵਿਚ ਪਾਉਂਦੇ ਹਨ।

ਰੋਜ਼ ਰੋਜ਼ ਦੇ ਬਾਲ ਲੀਲਾ ਦੇ ਕਾਰਨਾਮੇ ਵੀ ਮਨ ਨੂੰ ਮੋਹਣ ਵਾਲੇ ਸਨ। ਸਹਿਜੇ ਸਹਿਜੇ ਜਦੋਂ ਆਪ ਪੂਰੇ ਹੋਣਹਾਰ ਹੋਏ ਤਾਂ ਸਤਿਗੁਰੂ ਆਪ ਕਹਿੰਦੇ ਹਨ-

*ਮੱਦ੍ਰ ਦੇਸ਼ ਹਮਕੋ ਲੇ ਆਏ॥*
*ਭਾਂਤਿ ਭਾਂਤਿ ਦਾਈਅਨਿ ਦੁਲਰਾਏ॥*

ਜਿਸ ਨੂੰ ਅਸੀਂ ਅੱਜ ਕਹਿੰਦੇ ਹਾਂ ਪੰਜਾਬ, ਪੰਜ ਦਰਿਆਵਾਂ ਦਾ ਇਲਾਕਾ, ਇਹ ਅਫ਼ਗ਼ਾਨੀ ਲੋਕਾਂ ਦਾ ਦਿੱਤਾ ਹੋਇਆ ਨਾਮ ਹੈ। ਪੰਜਾਬ ਦਾ ਪੁਰਾਣਾ ਨਾਮ ਸੀ ਸਪਤ ਸਿੰਧੂ। ਸੱਤ ਨਦੀਆਂ ਦਾ ਦੇਸ਼ ਘਾਗਰਾ ਨਦੀ, ਦਰਿਆ ਸਿੰਧ ਅਤੇ ਪੰਜ ਦਰਿਆ— ਸਤਲੁਜ, ਰਾਵੀ, ਬਿਆਸ, ਚਨਾਬ, ਜਿਹਲਮ। ਇਹਨਾਂ ਸੱਤ ਦਰਿਆਵਾਂ ਦੇ ਹਿਸਾਬ ਨਾਲ ਇਸਨੂੰ ਸਪਤ ਸਿੰਧੂ ਕਹਿੰਦੇ ਸਨ ਅਤੇ ਇਸ ਇਲਾਕੇ ਦੇ ਵੱਸਣ ਵਾਲਿਆਂ ਨੂੰ ਵੀ ਸਿੰਧੂ ਕਹਿੰਦੇ ਸਨ। ਸਹਿਜੇ ਸਹਿਜੇ ਅਫ਼ਗ਼ਾਨੀਆਂ ਦਾ ਇਥੇ ਆਉਣਾ ਹੋਇਆ ਅਤੇ ਇਹਨਾਂ ਪੰਜ ਦਰਿਆਵਾਂ ਦੀ ਤਲਹੱਟੀ ਵਿਚ ਵੱਸੇ। ਰਾਜ ਪਾਟ ਚਲਾਇਆ ਤੇ ਇਹਨਾਂ ਨੇ ਨਾਮ ਪੰਜਾਬ ਰੱਖਿਆ। ਗੁਰੂ ਗੋਬਿੰਦ ਸਿੰਘ ਜੀ ਫੁਰਮਾਣ ਕਰਦੇ ਹਨ-

*ਮੱਦ੍ਰ ਦੇਸ ਹਮਕੋ ਲੇ ਆਏ॥*
*ਭਾਂਤਿ ਭਾਂਤਿ ਦਾਈਅਨ ਦੁਲਰਾਏ॥*

ਤਰ੍ਹਾਂ ਤਰ੍ਹਾਂ ਦੀਆਂ ਦਾਈਆਂ ਨੇ ਮੈਨੂੰ ਪਾਲਿਆ ਅਤੇ ਇਸ ਤਰ੍ਹਾਂ ਅਸੀਂ ਵੱਡੇ ਹੁੰਦੇ ਗਏ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜਦੋਂ ਦੇਸ਼ 'ਤੇ ਨਿਗਾਹ ਮਾਰੀ ਤਾਂ ਆਪ ਨੂੰ ਦਿਖਾਈ ਦਿੱਤਾ ਕਿ ਦੇਸ਼ ਗ਼ੁਲਾਮ ਹੈ। ਆਪ ਨੇ ਦੇਸ਼ ਦੀ ਆਜ਼ਾਦੀ ਦਾ ਜਜ਼ਬਾ ਦਿੱਤਾ। ਇਹ ਪਹਿਲੇ ਰਹਿਬਰੀ ਪੁਰਸ਼ ਪ੍ਰਮਾਤਮਾ ਦੇ ਭਗਤ ਹਨ, ਪਰ ਦੇਸ਼-ਭਗਤ ਹਨ। ਵਕਤ ਦੇ ਅਵਤਾਰੀ ਪੁਰਸ਼ ਹਨ, ਪਰ ਦੇਸ਼-ਭਗਤ ਹਨ। ਅਜਿਹੀ ਛਾਪ ਉਹਨਾਂ ਨੇ ਇਸ ਦੇਸ਼ ਨੂੰ ਦਿੱਤੀ। ਸੰਗ੍ਰਹਿ ਕਰਨਾ ਸ਼ੁਰੂ ਕੀਤਾ। ਅਜਿਹੇ ਲੋਕਾਂ ਨੂੰ ਜਿਨ੍ਹਾਂ ਦੇ ਅੰਦਰ ਦੇਸ਼-ਪਿਆਰ ਦਾ ਜਜ਼ਬਾ ਸੀ,

ਉਹਨਾਂ ਨੂੰ ਇਕੱਠਾ ਕੀਤਾ। 'ਸਿੰਘ' ਨਾਮ ਤਾਂ ਆਪ ਨੇ ਦੇ ਦਿੱਤਾ ਸੀ ਸੂਰਵੀਰ, ਸ਼ੇਰ, ਪਰ ਅਜਿਹਾ ਸ਼ੇਰ ਜੋ ਸੰਤ ਵੀ ਹੈ।

ਅਸੀਂ ਭਾਰਤ ਦੇ ਪ੍ਰਾਚੀਨ ਮੰਦਿਰਾਂ ਵਿਚ ਜਾਈਏ, ਦੇਖਦੇ ਹਾਂ ਬਾਹਰ ਗਊ-ਸ਼ੇਰਾਂ ਦੀਆਂ ਮੂਰਤੀਆਂ ਹਨ, ਅੰਦਰ ਦੇਵੀ-ਦੇਵਤੇ ਜਾਂ ਅਵਤਾਰ ਦੀ ਮੂਰਤੀ ਹੈ। ਦੇਖ ਕੇ ਹੈਰਾਨਗੀ ਹੁੰਦੀ ਹੈ ਕਿ ਗਊ ਪਸ਼ੂ ਹੈ, ਪਰ ਪਸ਼ੂ ਹੁੰਦਿਆਂ ਹੋਇਆਂ ਬਹੁਤ ਵੱਡਾ ਗੁਣ ਰੱਖਦੀ ਹੈ। ਕਿਸੇ ਵੀ ਭਲੇ ਪੁਰਸ਼ ਦਾ ਉਦਾਹਰਨ ਦੇਣਾ ਹੋਵੇ ਤਾਂ ਅਸੀਂ ਕਹਿੰਦੇ ਹਾਂ ਕਿ ਇਹ ਗਊ ਵਰਗਾ ਹੈ। ਪਰ ਕਿਸੇ ਸੂਰਵੀਰ ਬਹਾਦਰ ਦੀ ਉਦਾਹਰਣ ਦੇਣੀ ਹੋਵੇ ਤਾਂ ਅਸੀਂ ਕਹਿੰਦੇ ਹਾਂ ਕਿ ਇਹ ਤਾਂ ਸ਼ੇਰ ਹੈ। ਦਰਅਸਲ ਇਹ ਪ੍ਰਤੀਕ ਹੈ ਅੰਦਰ ਜਾਣ ਦਾ। ਪ੍ਰਮਾਤਮਾ ਤੱਕ ਉਹੀ ਪਹੁੰਚ ਸਕਦਾ ਹੈ ਜੋ ਗਊ ਦੀ ਤਰ੍ਹਾਂ ਭਲੇਮਾਣਸ ਹੋਵੇ ਅਤੇ ਸ਼ੇਰ ਦੀ ਤਰ੍ਹਾਂ ਸੂਰਵੀਰ ਹੋਵੇ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਪਹਿਲੀ ਜੋਤ ਨੇ ਜਦੋਂ ਦੇਖਿਆ ਕਿ ਜਰਵਾਣੇ ਹਮਲਾਵਰ ਸ਼ੇਰਾਂ ਦੀ ਤਰ੍ਹਾਂ ਆਉਂਦੇ ਹਨ ਅਤੇ ਭਾਰਤਵਾਸੀ ਸਿਰਫ਼ ਗਊਆਂ ਹਨ, ਚੀਰ ਚੀਰ ਕੇ ਖਾਈ ਜਾਂਦੇ ਹਨ। ਮਹਾਰਾਜ ਫ਼ਰਿਆਦ ਵੀ ਕਰਦੇ ਹਨ-

*ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥*

ਸਤਿਗੁਰੂ ਮਹਾਰਾਜ ਕਹਿੰਦੇ ਹਨ ਕਿ ਹੇ ਪ੍ਰਭੂ ! ਰਹਿਮਤ ਕਰ। ਰਜ਼ਾ ਵਿਚ ਰਹਿਣ ਵਾਲਾ ਪੁਰਸ਼, ਭਾਣੇ ਦਾ ਉਪਦੇਸ਼ ਦੇਣ ਵਾਲਾ ਪੁਰਸ਼ ਅਜਿਹਾ ਕਹਿੰਦਾ ਹੈ ਕਿ ਮੇਰੇ ਮਨ ਵਿਚ ਰੋਸ ਪੈਦਾ ਹੋਇਆ। ਕਿਉਂ ? ਰੋਸ ਤਾਂ ਪੈਦਾ ਨਹੀਂ ਹੋਣਾ ਚਾਹੀਦਾ। ਭਾਣੇ ਵਿਚ ਰਹੋ। ਮਹਾਰਾਜ ਕਹਿੰਦੇ ਹਨ-

*ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ॥*

ਤਾਕਤਵਰ ਸ਼ੇਰ ਜੇ ਸ਼ੇਰ ਨੂੰ ਮਾਰੇ ਤਾਂ ਕੋਈ ਹਰਜ ਨਹੀਂ, ਪਰ ਜੇ ਤਾਕਤਵਰ ਸ਼ੇਰ ਗਊਆਂ 'ਤੇ ਟੁੱਟ ਪਵੇ ਤਾਂ-

*ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ॥*

(ਅੰਗ ੩੬੦)

ਮੈਂ ਮਾਲਕ ਦੇ ਅੱਗੇ ਫ਼ਰਿਆਦ ਕਰਾਂਗਾ ਕਿ ਸ਼ੇਰ ਅਤੇ ਗਊ ਦਾ ਮੁਕਾਬਲਾ ਨਹੀਂ ਹੋਣਾ ਚਾਹੀਦਾ। ਸ਼ੇਰ ਆਉਂਦੇ ਰਹੇ ਅਤੇ ਗਊਆਂ ਨੂੰ ਖਾਂਦੇ ਰਹੇ।

ਗੁਰੂ ਨਾਨਕ ਦੀ ਦੱਸਵੀਂ ਜੋਤ, ਦੱਸਵਾਂ ਘਰ ਧੰਨ ਗੁਰੂ ਗੋਬਿੰਦ ਸਿੰਘ ਜੀ ਨੇ ਕਹਿ ਦਿੱਤਾ ਕਿ ਹੁਣ ਮਜਬੂਰੀ ਹੈ। ਹੁਣ ਮੈਂ ਇਹਨਾਂ ਗਊਆਂ ਨੂੰ ਹੀ ਸ਼ੇਰ ਬਣਾਵਾਂਗਾ—

*ਮੈਂ ਇਨ ਹੀ ਕੋ ਸਰਦਾਰ ਬਨਾਊਂ।*
*ਤਬੈ ਗੋਬਿੰਦ ਸਿੰਘ ਨਾਮ ਕਹਾਊਂ।*

ਇਸ ਤਰ੍ਹਾਂ ਗਊਆਂ ਨੂੰ ਸ਼ੇਰ ਬਣਾ ਦਿੱਤਾ। ਐਸਾ ਸਿੰਘ ਜੋ ਗਊ ਵੀ ਹੈ, ਅਜਿਹੀ ਗਊ ਜੋ ਸ਼ੇਰ ਵੀ ਹੈ। ਅਜਿਹਾ ਸੰਤ ਜੋ ਸਿਪਾਹੀ ਵੀ ਹੈ ਅਤੇ ਅਜਿਹਾ ਸਿਪਾਹੀ ਜੋ ਸੰਤ ਵੀ ਹੈ, ਸਿਰਫ਼ ਸਿਪਾਹੀ ਹੋਵੇ ਤਾਂ ਭਰੱਸ਼ਟ ਹੋ ਜਾਂਦਾ ਹੈ, ਜ਼ਾਲਮ ਹੋ ਜਾਂਦਾ ਹੈ। ਸਿਰਫ਼ ਸੰਤ ਹੋਵੇ ਤਾਂ ਕਮਜ਼ੋਰ ਹੋ ਜਾਂਦਾ ਹੈ, ਬੁਜ਼ਦਿਲ ਵੀ ਹੋ ਜਾਂਦਾ ਹੈ। ਸੰਤ ਦਾ ਸਰੂਪ ਅਤੇ ਸਿਪਾਹੀ ਦਾ ਸਰੂਪ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇਕੱਠਾ ਕੀਤਾ। ਸੰਤ ਸਤਿ ਦੇ ਅੱਗੇ ਸਜਦਾ ਕਰੇ, ਪ੍ਰਮਾਤਮਾ ਨੂੰ ਮੱਥਾ ਟੇਕੇ, ਪਰ ਸਿਪਾਹੀ ਸ਼ਸਤਰ ਨੂੰ ਮੱਥਾ ਟੇਕੇ। ਜਿਥੇ ਜਿਥੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ, ਅੱਗੇ ਕਿਰਪਾਨ ਖੰਡੇ ਪਏ ਹੁੰਦੇ ਹਨ। ਸਿੱਖ ਨੇ ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਟੇਕਣਾ ਹੈ ਅਤੇ ਸਿਪਾਹੀ ਨੇ ਸ਼ਸਤਰ ਨੂੰ ਮੱਥਾ ਟੇਕਣਾ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਆਪਣਾ ਪਾਵਨ ਪਵਿੱਤਰ ਵਾਕ ਵੀ ਹੈ-

*ਅਸ ਕ੍ਰਿਪਾਨ ਖੰਡੋ ਖੜਗ, ਤੁਪਕ ਤਬਰ ਅਰ ਤੀਰ॥*
*ਸੈਫ ਸਰੋਹੀ ਸੈਹਥੀ ਯਹੈ ਹਮਾਰੈ ਪੀਰ॥*

(ਸ਼ਸਤ੍ਰ ਨਾਮ ਮਾਲਾ, ਪਾ: ੧੦)

ਇਹ ਬੰਦੂਕ, ਇਹ ਤਲਵਾਰ ਮੇਰੇ ਪੀਰ ਹਨ। ਸਿੱਖ ਦਾ ਸ਼ਸਤਰ ਮਜ਼ਲੂਮ ਦੀ ਰੱਖਿਆ ਲਈ ਹੋਵੇ ਨਾ ਕਿ ਕਿਸੇ 'ਤੇ ਹਿੰਸਾ ਕਰਨ ਲਈ ਹੋਵੇ। ਅਜਿਹੀ ਰੂਪ ਰੇਖਾ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸਿੱਖ ਨੂੰ ਦਿੱਤੀ। ਹੱਥ ਵਿਚ ਕੜਾ ਪਾ ਦਿੱਤਾ ਤੇ ਕਿਹਾ, ਜਦੋਂ ਵੀ ਮਨੁੱਖ ਕੰਮ ਕਰਦਾ ਹੈ ਤਾਂ ਸੱਜਾ ਹੱਥ ਅੱਗੇ ਜਾਂਦਾ ਹੈ। ਇਹ ਕੜਾ ਤੈਨੂੰ ਪ੍ਰੇਰਨਾ ਦੇਵੇਗਾ ਕਿ ਇਹ ਹੱਥ ਕਦੀ ਗ਼ਲਤ ਕੰਮ ਨਹੀਂ ਕਰਨਗੇ। ਕਛਹਿਰਾ ਇਕ ਪਰਦਾ ਦਿੱਤਾ ਹੈ ਜੋ ਕਿਸੇ ਨਾ ਕਿਸੇ ਰੂਪ ਵਿਚ ਅੱਜ ਸਾਰੀ ਦੁਨੀਆਂ ਨੇ ਅਪਣਾਇਆ ਹੈ। ਸ਼ਸਤਰ ਕ੍ਰਿਪਾਨ ਇਸ ਲਈ ਦਿੱਤਾ ਹੈ ਕਿ ਹਰ ਸਮੇਂ ਸਿਪਾਹੀ ਦਾ ਜਜ਼ਬਾ ਬਣਿਆ ਰਹੇ। ਕੰਘਾ ਕੇਸਾਂ ਦੀ ਸਫ਼ਾਈ ਲਈ ਅਤੇ ਕੇਸ ਕੁਦਰਤੀ ਹਨ। ਅੱਜ ਤਾਂ ਵਿਗਿਆਨ ਵੀ ਅਜਿਹਾ ਤਸਲੀਮ ਕਰਨ ਲੱਗ ਪਿਆ ਹੈ ਕਿ ਸਰੀਰ ਵਿਚ ਪ੍ਰਮਾਤਮਾ ਨੇ ਜੋ ਕੁਝ ਵੀ ਪੈਦਾ ਕੀਤਾ ਹੈ, ਉਸਦੀ ਲੋੜ ਹੈ। ਤਾਰਕਿਕ ਕਹਿ ਦਿੰਦੇ ਹਨ ਕਿ ਫਿਰ ਨਾਖ਼ੁਨ ਕਿਉਂ ਕੱਟਦੇ ਹਾਂ ? ਨਾਖ਼ੁਨ ਦਾ ਜੋ ਮੁਰਦਾ ਭਾਗ ਹੈ, ਉਹ ਕੱਟਿਆ ਜਾਂਦਾ ਹੈ। ਜ਼ਿੰਦਾ ਨਾਖ਼ੁਨ ਕੱਟੀਏ ਤਾਂ ਖ਼ੂਨ ਨਿਕਲੇਗਾ। ਜਿਵੇਂ ਮੁਰਦੇ ਨੂੰ ਘਰ ਵਿਚ ਨਹੀਂ ਰੱਖਦੇ ਇਵੇਂ ਮੁਰਦਾ ਨਾਖ਼ੁਨ ਨੂੰ ਸਰੀਰ ਨਾਲ ਨਹੀਂ ਰੱਖਦੇ। ਇਸ ਤਰ੍ਹਾਂ ਕੇਸ ਵੀ ਕੁਝ ਮੁਰਦਾ ਹੋ ਜਾਂਦੇ ਹਨ, ਪਰ ਹੱਥਾਂ ਨੂੰ ਨਹੀਂ ਪਤਾ ਚੱਲਦਾ ਕਿ ਕਿਹੜੇ ਕੇਸ ਮੁਰਦਾ ਹਨ। ਕੰਘਾ ਕਰਦਿਆਂ ਮੁਰਦਾ ਕੇਸ ਆਪਣੇ ਆਪ ਝੜ ਜਾਂਦੇ ਹਨ। ਜੇਕਰ ਇਸਨੂੰ ਕੁਦਰਤੀ ਢੰਗ ਨਾਲ ਰੱਖੀਏ ਤਾਂ ਕੇਸ ਇਕ ਥਾਂ 'ਤੇ ਰੁੱਕ ਜਾਂਦੇ ਹਨ।

ਨਰ ਮਦੀਨ ਦੀ ਇਹ ਪਹਿਚਾਣ ਵੀ ਬਣਾਈ ਹੈ ਪਰੀਪੂਰਨ ਪ੍ਰਮਾਤਮਾ ਨੇ। ਮੁਖੜੇ 'ਤੇ ਦਾੜ੍ਹਾ ਸਿਰਫ਼ ਨਰ ਨੂੰ ਦਿੱਤਾ ਹੈ। ਕਾਇਨਾਤ ਵਿਚ ਨਿਗਾਹ ਮਾਰੀਏ ਤਾਂ ਪੁਰਸ਼ ਕੁਦਰਤੀ ਤੌਰ 'ਤੇ ਸ਼ਿੰਗਾਰਿਆ ਹੋਇਆ ਹੈ। ਇਸਤਰੀ ਦਾ ਸ਼ਿੰਗਾਰ ਮਾਂ ਹੋਣਾ ਹੈ। ਉਸਨੂੰ ਇਹ

ਵਡਿਆਈ ਕੁਦਰਤ ਨੇ ਬਖ਼ਸ਼ੀ। ਪਰ ਮੁਖੜੇ 'ਤੇ ਸ਼ਿੰਗਾਰ ਦੀ ਘਾਟ, ਇਸ ਕਰਕੇ ਹੈ ਕਿ ਜਿੰਨਾ ਹਾਰ-ਸ਼ਿੰਗਾਰ ਇਕ ਇਸਤਰੀ ਕਰਦੀ ਹੈ, ਪੁਰਸ਼ ਦੀ ਇੰਨੀ ਰੁਚੀ ਨਹੀਂ ਹੁੰਦੀ। ਸ਼ੇਰ ਦੀ ਗਰਦਨ 'ਤੇ ਲੰਮੇ ਵਾਲ ਹਨ। ਇਸ ਤੋਂ ਉਹ ਬੇਜ਼ਾਰ ਨਹੀਂ ਹੈ, ਪਰ ਸ਼ੇਰਨੀ ਦੇ ਨਹੀਂ। ਮੁਖੜੇ 'ਤੇ ਦਾੜ੍ਹੀ ਨਾ ਹੋਵੇ ਤੇ ਕੋਈ ਜ਼ਨਾਨਾ ਲਿਬਾਸ ਪਹਿਨ ਲਵੇ ਤਾਂ ਕੋਈ ਕਹਿ ਸਕਦਾ ਹੈ ਕਿ ਸ਼ਾਇਦ ਮਦੀਨ ਹੋਵੇ। ਪਰ ਮੁਖੜੇ 'ਤੇ ਦਾੜ੍ਹਾ ਹੋਵੇ, ਜ਼ਨਾਨਾ ਲਿਬਾਸ ਪਹਿਨ ਲਵੇ, ਫਿਰ ਵੀ ਮਰਦਾਨਾ ਦਿਖਾਈ ਦਿੰਦਾ ਹੈ। ਬਣੀ ਹੋਈ ਇਸ ਮੂਰਤੀ ਨੂੰ ਨਾਮ ਦਿੱਤਾ ਹੈ ਸਿੱਖ ਅਤੇ ਸਵਰੀ ਹੋਈ ਇਸ ਮੂਰਤੀ ਨੂੰ ਨਾਮ ਦਿੱਤਾ ਹੈ ਸਿੰਘ, ਖ਼ਾਲਸਾ। ਬੁਨਿਆਦ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਰੱਖੀ। ਉਸਾਰੀ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਕੀਤੀ, ਪਰ ਇਸ ਵਿਚ ਸਜਾਵਟ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਦੇਣ ਹੈ। ਭਗਤ ਪ੍ਰਮਾਤਮਾ ਵਰਗੇ ਹੁੰਦੇ ਹਨ, ਸੰਤ ਈਸ਼ਵਰ ਵਰਗੇ ਹੁੰਦੇ ਹਨ। ਇਸ ਤਰ੍ਹਾਂ ਸਿੱਖ ਪ੍ਰਮਾਤਮਾ ਦਾ ਰੂਪ ਬਣਾਇਆ।

ਹਜ਼ੂਰ ਸਾਹਿਬ ਵਿਚ ਧੰਨ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੱਦੀ ਸੌਂਪ ਕੇ ਜਦੋਂ ਆਪ ਪਿਆਨਾ ਕਰਨ ਲੱਗੇ ਹਨ ਤਾਂ ਸਿੱਖਾਂ ਨੇ ਬੇਨਤੀ ਕੀਤੀ, ਮਹਾਰਾਜ ! ਤੁਹਾਡਾ ਸਰੂਪ ਅਸੀਂ ਕਿੱਥੇ ਦੇਖਾਂਗੇ ? ਉਸ ਸਮੇਂ ਮਹਾਰਾਜ ਕਹਿੰਦੇ ਹਨ-

SIKHBOOKCLUB.COM

*ਸਿੱਖ ਸੋ ਰਹਿਤ ਪੰਚ ਜੋ ਮਿਲੇ।*
*ਮਮ ਸਰੂਪ ਜੋ ਜਾਣੋ ਭਲੇ।*
*ਸਿੱਖ ਪੰਚੋਂ ਮੇਂ ਮੇਰੋ ਵਾਸਾ।*
*ਪੂਰਨ ਕਰੋਂ ਧਰੋ ਜੇ ਆਸਾ।*

ਪੰਜ ਰਹਿਤ ਵਿਚ ਪੂਰੇ ਸਿੰਘ ਜਿਨ੍ਹਾਂ ਦੇ ਰੋਮ ਰੋਮ ਵਿਚ ਗੁਰਬਾਣੀ ਦਾ ਵਾਸ ਹੋਵੇ, ਜਿਨ੍ਹਾਂ ਦੇ ਤਨ ਉੱਤੇ ਪੰਜ ਕਕਾਰ ਸੁਭਾਏਮਾਨ ਹੋਣ, ਅਜਿਹੇ ਪੰਜ ਮਿਲ ਜਾਣ ਤਾਂ ਸਮਝ ਲਈਂ ਕਿ ਅੱਜ ਮੇਰੇ ਹੀ ਦਰਸ਼ਨ ਹੋ ਗਏ। ਖ਼ਾਲਸੇ ਦੇ ਦਰਸ਼ਨ ਕਲਗੀਧਰ ਦੇ ਦਰਸ਼ਨ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਗੁਰੂ ਦੀ ਜੋਤੀ ਦੇ ਦਰਸ਼ਨ। ਇਸ ਤਰ੍ਹਾਂ ਦਾ ਸੰਦੇਸ਼ ਦੇ ਕੇ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਹਜ਼ੂਰ ਸਾਹਿਬ ਵਿਚ ਜੋਤੀ ਜੋਤੀ ਸਮਾਅ ਗਏ ਅਤੇ ਸਦੀਵੀ ਸ਼ਬਦ ਦਾ ਰਹਿਬਰ ਧੰਨ ਗੁਰੂ ਗ੍ਰੰਥ ਸਾਹਿਬ ਜੀ ਨੂੰ ਬਣਾ ਗਏ।

ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਜੋ ਮਹਿਮਾ ਹੈ, ਮਹਾਨਤਾ ਹੈ, ਉਹ ਸ਼ਬਦਾਂ ਰਾਹੀਂ ਬਿਆਨ ਨਹੀਂ ਹੋ ਸਕਦੀ। ਧੰਨ ਗੁਰੂ ਗ੍ਰੰਥ ਸਾਹਿਬ ਜੀ ਨੂੰ ਕਿਹਾ ਗਿਆ ਹੈ-

*ਪੋਥੀ ਪ੍ਰਮੇਸ਼ਰ ਕਾ ਥਾਨ।*

ਇਹ ਪ੍ਰਮਾਤਮਾ ਦਾ ਪ੍ਰਕਾਸ਼ ਹੈ, ਹਰੇਕ ਅੱਖਰ ਵਿਚ ਗਿਆਨ ਅਤੇ ਗਿਆਨ ਵਿਚ ਭਗਵਾਨ ਹੈ। ਇਸ 'ਤੇ ਸੂਝ-ਬੂਝ ਅਤੇ ਸ਼ਰਧਾ ਚਾਹੀਦੀ ਹੈ।

ਅਜਿਹਾ ਵਿਗਿਆਨ ਤੇ ਗਿਆਨ ਕਹਿ ਰਿਹਾ ਹੈ ਕਿ ਜਦੋਂ ਅਨੰਤ ਕਾਲ ਤੱਕ ਹਨੇਰਾ ਹੀ ਹਨੇਰਾ ਸੀ, ਉਸਨੂੰ ਕਾਲ ਵਿਚ, ਸਮੇਂ ਵਿਚ ਨਾਪਣਾ ਬੜਾ ਔਖਾ ਸੀ, ਕਿਉਂਕਿ ਸਮਾਂ ਨਹੀਂ ਸੀ। ਸਮਾਂ ਤਾਂ ਦਿਨ ਰਾਤ ਕਰਕੇ ਜਾਣਿਆ ਜਾਂਦਾ ਹੈ। ਦਿਨ ਰਾਤ ਨਹੀਂ ਸੀ, ਬਸ ਇਕ ਧੁੰਦ ਹੀ ਧੁੰਦ ਛਾਈ ਹੋਈ ਸੀ। ਉਸੇ ਧੁੰਦ ਵਿਚ ਇਕ ਧਮਾਕਾ ਹੋਇਆ, ਉਹ ਧੁਨੀ ਸੀ ਓਅੰਕਾਰ-

*ਓਅੰਕਾਰ ਆਦਿ ਕਥਨੀ ਅਨਾਦਿ।*

ਉਹ ਆਦਿ ਕਥਨੀ ਹੈ, ਉਹ ਪਹਿਲਾ ਬੋਲ ਹੈ। ਇਸੇ ਸ਼ਬਦ ਤੋਂ ਇਹ ਸੰਸਾਰ ਹੋਇਆ-

*ਕੀਤਾ ਪਸਾਉ ਏਕੋ ਕਵਾਉ॥*
*ਤਿਸ ਤੇ ਹੋਏ ਲਖ ਦਰੀਆਉ॥*

(ਜਪੁ ਜੀ ਸਾਹਿਬ)

ਇਸ ਸਿਧਾਂਤਕ ਨੁਕਤੇ ਨਾਲ ਲਗਪਗ ਸਾਰੇ ਸਹਿਮਤ ਹਨ ਕਿ ਕੋਈ ਨਾਮ ਦੀ ਧੁਨੀ ਹੋਈ। ਜਗਤ ਦੀ ਰਚਨਾ ਹੋਈ, ਅਜਿਹਾ ਇਸਲਾਮੀ ਸੰਦੇਸ਼ ਹੈ। ਓਅੰਕਾਰ ਦੀ ਧੁੰਨ ਹੋਈ, ਜਗਤ ਬਣ ਗਿਆ, ਅਜਿਹਾ ਗੁਰੂ ਨਾਨਕ ਕਹਿੰਦੇ ਹਨ, ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ, ਭਗਤ ਕਬੀਰ ਕਹਿੰਦੇ ਹਨ, ਸੁਆਮੀ ਮਹਾਂਵੀਰ ਕਹਿੰਦੇ ਹਨ, ਭਾਰਤ ਦੇ ਅੱਧੇ ਤੋਂ ਜ਼ਿਆਦਾ ਰਿਸ਼ੀ ਕਹਿੰਦੇ ਹਨ। ਕੁਝ ਵੀ ਹੋਵੇ, ਉੱਤਪਤੀ ਸ਼ਬਦ ਤੋਂ ਹੈ। ਪ੍ਰਮਾਤਮਾ ਪ੍ਰਕਾਸ਼ ਰੂਪ ਹੈ, ਉਸ ਤੋਂ ਸ਼ਬਦ ਹੋਇਆ ਅਤੇ ਸ਼ਬਦ ਤੋਂ ਸੰਸਾਰ ਹੋਇਆ। ਮਾਂ-ਬਾਪ ਤੋਂ ਇਹ ਸਰੀਰ ਆਇਆ ਤਾਂ ਸਰੀਰ ਵਿਚ ਮਾਂ ਬਾਪ ਦੀ ਅੰਸ਼ ਹੈ-

*ਮਾ ਕੀ ਰਕਤੁ ਪਿਤਾ ਬਿਦੁ ਧਾਰਾ॥*

(ਅੰਗ ੧੦੨੨)

*ਪਾਨੀ ਮੈਲਾ ਮਾਟੀ ਗੋਰੀ॥*
*ਇਸ ਮਾਟੀ ਕੀ ਪੁਤਰੀ ਜੋਰੀ॥*

(ਅੰਗ ੩੩੬)

ਕਾਇਆ ਦੀ ਬਣਤਰ ਖ਼ੂਨ ਅਤੇ ਬਿੰਦ ਹੈ। ਜੇਕਰ ਸੰਸਾਰ ਸ਼ਬਦ ਤੋਂ ਆਇਆ ਹੈ ਤਾਂ ਸ਼ਬਦ ਸੰਸਾਰ ਵਿਚ ਮੌਜੂਦ ਹੈ, ਕਿਉਂਕਿ ਇਹ ਸ਼ਬਦ ਆਹਦ ਸ਼ਬਦ ਨਹੀਂ ਹੈ, ਅਨਾਹਦ ਹੈ। ਆਹਦ ਸ਼ਬਦ ਦੋ ਚੀਜ਼ਾਂ ਦੇ ਟਕਰਾਉ ਤੋਂ ਪੈਦਾ ਹੁੰਦਾ ਹੈ। ਜਿਵੇਂ ਦੋ ਹੱਥਾਂ ਨਾਲ ਤਾਲੀ ਵੱਜਦੀ ਹੈ, ਇਕ ਨਾਲ ਨਹੀਂ, ਇਵੇਂ ਟਕਰਾਉ ਤੋਂ ਜਿਹੜੀ ਧੁਨੀ ਪੈਦਾ ਹੁੰਦੀ ਹੈ, ਉਸ ਨੂੰ ਆਹਦ ਸ਼ਬਦ ਕਹਿੰਦੇ ਹਨ। ਅਨਾਹਦ ਸ਼ਬਦ ਜੋ ਸਿੱਧਾ ਪ੍ਰਮਾਤਮਾ ਤੋਂ ਆਇਆ ਹੈ। ਅਨਾਹਦ ਸ਼ਬਦ ਵਿਆਪਕ ਹੈ, ਉਸੇ ਤੋਂ ਸੰਸਾਰ ਬਣਿਆ। ਸੰਸਾਰ ਵਿਚ ਪ੍ਰਕਾਸ਼ ਦੇ ਰੂਪ

ਵਿਚ ਪ੍ਰਮਾਤਮਾ ਮੌਜੂਦ ਹੈ। ਸੰਸਾਰ ਵਿਚ ਸ਼ਬਦ ਦੇ ਰੂਪ ਵਿਚ ਗੁਰੂ ਮੌਜੂਦ ਹੈ। ਜੇਕਰ ਉਸਨੂੰ ਕਿਸੇ ਨਾਪਣਾ, ਤੋਲਣਾ, ਸਮਝਣਾ ਹੋਵੇ ਤਾਂ ਇਸ ਤਰ੍ਹਾਂ ਬਿਆਨ ਕੀਤਾ ਜਾ ਸਕਦਾ ਹੈ ਕਿ ਜੋ ਪ੍ਰਕਾਸ਼ ਦੇ ਰੂਪ ਵਿਚ ਪ੍ਰਮਾਤਮਾ ਹੈ, ਉਹੀ ਸ਼ਬਦ ਦੇ ਰੂਪ ਵਿਚ ਗੁਰੂ ਹੈ ਅਤੇ ਜੋ ਸ਼ਬਦ ਦੇ ਰੂਪ ਵਿਚ ਗੁਰੂ ਹੈ, ਉਹੀ ਪ੍ਰਕਾਸ਼ ਦੇ ਰੂਪ ਵਿਚ ਪ੍ਰਮਾਤਮਾ ਹੈ। ਪ੍ਰਕਾਸ਼ ਦੇ ਰੂਪ ਵਿਚ ਪ੍ਰਮਾਤਮਾ ਘਰ ਹੈ, ਸ਼ਬਦ ਦੇ ਰੂਪ ਵਿਚ ਗੁਰੂ ਦਰ ਹੈ। ਘਰ ਵਿਚ ਜੇ ਪ੍ਰਵੇਸ਼ ਕਰਨਾ ਹੈ ਤਾਂ ਪਹਿਲਾਂ ਦਰ 'ਤੇ ਆਉਣਾ ਪਵੇਗਾ। ਦਰ ਪਹਿਲਾਂ ਹੈ। ਸੁਰਤ ਨੂੰ, ਧਿਆਨ ਨੂੰ ਪ੍ਰਮਾਤਮਾ ਤੱਕ ਲੈ ਕੇ ਜਾਣਾ ਹੈ ਤਾਂ ਪਹਿਲਾਂ ਭਗਵਾਨ ਦੇ ਦਰ 'ਤੇ ਆਉਣਾ ਪਵੇਗਾ। ਕਿਸੇ ਧੁੰਨ ਨਾਲ, ਆਵਾਜ਼ ਨਾਲ ਸੁਰਤ ਨੂੰ, ਧਿਆਨ ਨੂੰ ਜੋੜਨਾ ਹੋਵੇਗਾ ਤਾਂ ਪ੍ਰਕਾਸ਼ ਹੋ ਜਾਵੇਗਾ। ਪ੍ਰਕਾਸ਼ ਹੈ ਪ੍ਰਮਾਤਮਾ ਤੇ ਸ਼ਬਦ ਹੈ ਗੁਰੂ। ਸਤਿਗੁਰੂ ਕਹਿੰਦੇ ਹਨ-

*ਨਾਨਕ ਸੋਧੇ ਸਿੰਮ੍ਰਿਤਿ ਬੇਦ॥*
*ਪਾਰਬ੍ਰਹਮ ਗੁਰ ਨਾਹੀ ਭੇਦ॥*

(ਅੰਗ ੧੧੪੨)

ਪਾਰਬ੍ਰਹਮ ਅਤੇ ਗੁਰੂ ਵਿਚ ਕੋਈ ਭੇਦ ਨਹੀਂ। ਸੰਗੀਤ ਆਚਾਰੀਆ ਆਹਦ ਧੁਨੀਆਂ ਦੀ ਪੰਜ ਸ਼ਬਦਾਂ ਰਾਹੀਂ ਵਿਆਖਿਆ ਕਰਦੇ ਹਨ—ਤੱਤ, ਵਿੱਥ, ਘਣ, ਨਾਦ, ਸੁਗਰ। ਇਹਨਾਂ ਪੰਜ ਸ਼ਬਦਾਂ ਦੀ ਵਿਆਖਿਆ ਇਸ ਪ੍ਰਕਾਰ ਹੈ—ਤੰਤੀ ਸਾਜ਼ਾਂ ਤੋਂ ਜਿਹੜੀ ਧੁਨੀ ਉਤਪੰਨ ਹੁੰਦੀ ਹੈ, ਉਸ ਨੂੰ ਕਹਿੰਦੇ ਹਨ ਤੱਤ। ਚਮੜੇ ਦੇ ਮੜੇ ਹੋਏ ਸਾਜ਼ਾਂ ਤੋਂ ਜਿਹੜੀ ਧੁੰਨ ਉਤਪੰਨ ਪੈਦਾ ਹੁੰਦੀ ਹੈ, ਉਸਨੂੰ ਕਹਿੰਦੇ ਹਨ ਵਿੱਥ। ਧਾਤੂਆਂ ਨਾਲ ਧਾਤੂ ਟਕਰਾਉਣ, ਉਸਨੂੰ ਕਹਿੰਦੇ ਹਨ ਘਣ ਸ਼ਬਦ। ਘੜੇ ਉੱਤੇ ਥਾਪ ਦੇ ਕੇ ਜਿਹੜੀ ਧੁੰਨ ਪੈਦਾ ਹੁੰਦੀ ਹੈ, ਉਸਨੂੰ ਨਾਦ ਕਹਿੰਦੇ ਹਨ। ਜੋ ਪਵਣ ਦੇ ਚਲਣ ਤੋਂ ਧੁੰਨੀ ਪੈਦਾ ਹੁੰਦੀ ਹੈ, ਉਸਨੂੰ ਸੁਗਰ ਸ਼ਬਦ ਕਹਿੰਦੇ ਹਨ। ਇਹ ਪੰਜ ਸ਼ਬਦ ਆਹਦ ਸ਼ਬਦ ਹਨ। ਸੰਸਾਰ ਵਿਚ ਸਾਡੇ ਕੰਨ ਜੋ ਸੁਣਦੇ ਹਨ, ਇਹ ਸੱਤ ਪ੍ਰਕਾਰ ਦੇ ਹੁੰਦੇ ਹਨ ਪਰ ਆਹਦ ਸ਼ਬਦ ਹੈ। ਬ੍ਰਹਿਮੰਡ ਆਇਆ ਅਨਾਹਦ ਤੋਂ ਅਤੇ ਅਨਾਹਦ ਆਇਆ ਪ੍ਰਕਾਸ਼ ਤੋਂ। ਇਸ ਅਨਾਹਦ ਸ਼ਬਦ ਦੇ ਵਿਚ ਸਾਰਾ ਗਿਆਨ ਹੈ। ਧਰਮ ਦੀ ਸਾਧਨਾ ਹੈ ਮਨ ਨੂੰ ਚੁੱਪ ਕਰਾਉਣਾ। ਜਦੋਂ ਮਨ ਚੁੱਪ ਕਰਦਾ ਹੈ, ਇਹ ਅਨਾਹਦ ਸੁਣਾਈ ਦਿੰਦਾ ਹੈ। ਇਹ ਅਨਾਹਦ ਸੰਗੀਤਮਈ ਹੈ, ਗੀਤਮਈ ਹੈ-

*ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ॥*
*ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ॥*

(ਜਪੁ ਜੀ ਸਾਹਿਬ)

ਇਹ ਅਨਾਹਦ ਸੰਗੀਤਮਈ ਹੈ। ਕਿਉਂਕਿ ਪ੍ਰਮਾਤਮਾ ਦੀ ਆਵਾਜ਼ ਹੈ। ਵਿਆਪਕ ਹੈ ਪ੍ਰਮਾਤਮਾ, ਇਸ ਦਾ ਬੋਧ ਵੀ ਵਿਆਪਕ ਹੈ, ਇਸ ਦੀ ਸ਼ਕਤੀ ਵੀ ਵਿਆਪਕ ਹੈ, ਇਸ

ਦਾ ਸੁਣਨਾ ਵੀ ਵਿਆਪਕ ਹੈ, ਇਸ ਦਾ ਵੇਖਣਾ ਵੀ ਵਿਆਪਕ ਹੈ। ਕਿਸੇ ਵੀ ਜਗ੍ਹਾ 'ਤੇ ਬੈਠ ਕੇ ਅਸੀਂ ਪਰੀਪੂਰਨ ਪ੍ਰਮਾਤਮਾ ਨਾਲ ਸੰਬੰਧ ਸਥਾਪਿਤ ਕਰ ਸਕਦੇ ਹਾਂ, ਕਿਉਂਕਿ ਅਸੀਂ ਪ੍ਰਮਾਤਮਾ ਨੂੰ ਗਵਾ ਨਹੀਂ ਸਕਦੇ, ਭੁਲਾਇਆ ਹੈ, ਭੁੱਲ ਗਏ ਹਾਂ। ਸਿਰਫ਼ ਉਸਨੂੰ ਯਾਦ ਕਰਨਾ ਹੈ। ਪ੍ਰਮਾਤਮਾ ਤਾਂ ਹਰ ਜਗ੍ਹਾ ਮੌਜੂਦ ਹੈ। ਆਦਿ ਕਾਲ ਤੋਂ ਹਰ ਸੰਤ ਮਹਾਂਪੁਰਸ਼ ਨੇ ਕਿਹਾ ਹੈ ਕਿ ਸ਼ਬਦ ਬ੍ਰਹਮ ਹੈ। ਸ਼ਬਦ ਤੋਂ ਜਗਤ ਹੋਇਆ, ਸ਼ਬਦ ਤੋਂ ਸੰਸਾਰ ਹੈ। ਸ਼ਬਦ ਨਾਲ ਜੋ ਜੁੜ ਗਿਆ, ਦਰ ਤੱਕ ਜੋ ਪਹੁੰਚ ਗਿਆ, ਘਰ ਤੱਕ ਆਪੇ ਪਹੁੰਚ ਜਾਏਗਾ। ਮਨੁੱਖ ਦਾ ਯਤਨ ਹੈ ਦਰ ਤੱਕ ਪਹੁੰਚਣਾ, ਆਪਣੀ ਸੁਰਤ ਨੂੰ ਸ਼ਬਦ ਨਾਲ ਜੋੜਨਾ, ਫਿਰ ਬਾਕੀ ਕੰਮ ਸ਼ਬਦ ਦਾ ਹੈ, ਉਸਨੇ ਪ੍ਰਕਾਸ਼ ਕਰ ਦੇਣਾ ਹੈ।

ਤਰਕ ਕੀਤੀ ਜਾਂਦੀ ਹੈ ਕਿ ਧੰਨ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦਾ ਸਰੂਪ ਇਕ ਬੁੱਤ ਹੈ। ਕਾਗ਼ਜ਼ ਨੂੰ ਮੱਥਾ ਟੇਕਿਆ ਜਾਂਦਾ ਹੈ। ਭਗਤ ਰਵਿਦਾਸ ਜੀ ਕਹਿੰਦੇ ਹਨ-

*ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ॥*

ਤਾੜੀ ਦੇ ਦਰੱਖ਼ਤ ਨੂੰ ਸ਼ਾਸਤਰਕਾਰ ਅਪਵਿੱਤਰ ਕਰਕੇ ਮੰਨਦੇ ਹਨ। ਇਸਦੇ ਵਿਚੋਂ ਜਿਹੜਾ ਰੱਸ ਨਿਕਲਦਾ ਹੈ, ਉਸ ਦੇ ਵਿਚ ਅਜਿਹਾ ਨਸ਼ਾ ਹੈ ਜਿਵੇਂ ਸ਼ਰਾਬ ਦਾ। ਇਸ ਲਈ ਤਾੜੀ ਦੇ ਦਰੱਖ਼ਤ ਨੂੰ ਅਪਵਿੱਤਰ ਕਰਕੇ ਮੰਨਿਆ ਗਿਆ ਹੈ। ਪ੍ਰਾਚੀਨ ਕਾਲ ਵਿਚ ਜਦੋਂ ਹੱਥਾਂ ਨਾਲ ਕਾਗ਼ਜ਼ ਬਣਾਇਆ ਜਾਂਦਾ ਸੀ ਤਾਂ ਇਹ ਤਾੜੀ ਦੇ ਬਰਾਦੇ ਤੋਂ ਬਣਾਇਆ ਜਾਂਦਾ ਸੀ। ਅੱਜ ਕੱਲ ਬਾਂਸ ਤੋਂ ਬਣਾਇਆ ਜਾਂਦਾ ਹੈ, ਘਾਸ ਤੋਂ ਬਣਾਇਆ ਜਾਂਦਾ ਹੈ ਤੇ ਬਾਂਸ, ਘਾਸ ਜਾਂ ਤਾੜੀ ਕੋਈ ਪੂਜਨੀਕ ਨਹੀਂ ਹੈ। ਰਵਿਦਾਸ ਠੀਕ ਕਹਿ ਰਹੇ ਨੇ-

*ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ॥*

ਜੇ ਤਾੜੀ ਦਾ ਦਰੱਖ਼ਤ ਪਵਿੱਤਰ ਨਹੀਂ ਤਾਂ ਕਾਗ਼ਜ਼ ਵੀ ਪਵਿੱਤਰ ਨਹੀਂ ਹੈ।

*ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ॥*

(ਅੰਗ ੧੨੯੩)

ਜਦੋਂ ਉਸ ਕਾਗ਼ਜ਼ ਉੱਤੇ ਭਗਤ ਦਾ ਗਿਆਨ ਲਿਖ ਦਿੱਤਾ ਜਾਂਦਾ ਹੈ ਤਾਂ ਕਾਗ਼ਜ਼ ਪੂਜਨੀਕ ਹੋ ਜਾਂਦਾ ਹੈ। ਕਾਗ਼ਜ਼ ਦੀ ਪੂਜਾ ਨਹੀਂ ਹੈ, ਉਹਨਾਂ ਅੱਖਰਾਂ ਦੀ ਪੂਜਾ ਹੈ ਜਿਨ੍ਹਾਂ ਵਿਚ ਪ੍ਰਮਾਤਮਾ ਦਾ ਗਿਆਨ ਹੈ। ਕੋਰਾ ਕਾਗ਼ਜ਼ ਹੋਵੇ, ਅੱਖਰ ਇਕ ਵੀ ਨਾ ਲਿਖਿਆ ਹੋਵੇ। ਅੱਖਰ ਮਾੜੇ ਵੀ ਕਾਗ਼ਜ਼ 'ਤੇ ਲਿਖੇ ਜਾ ਸਕਦੇ ਹਨ ਅਤੇ ਗੁਰੂ ਦਾ ਸ਼ਬਦ ਵੀ ਲਿਖਿਆ ਜਾ ਸਕਦਾ ਹੈ। ਕਾਗ਼ਜ਼ ਤਾਂ ਕੱਪੜੇ ਹਨ, ਹੋਰ ਕੁਝ ਵੀ ਨਹੀਂ। ਕੱਪੜੇ ਜਿਵੇਂ ਚੋਰ ਵੀ ਪਹਿਨਦਾ ਹੈ, ਸੰਤ ਵੀ ਪਹਿਨਦਾ ਹੈ। ਕੱਪੜੇ ਬਾਦਸ਼ਾਹ ਹੁਕਮਰਾਨ ਵੀ ਪਹਿਨਦਾ ਹੈ, ਪ੍ਰਜਾ ਵੀ ਪਹਿਨਦੀ ਹੈ। ਕਾਗ਼ਜ਼ ਉੱਤੇ ਬੁਰਾ ਵੀ ਲਿਖਿਆ ਜਾ ਸਕਦਾ ਹੈ, ਭਲਾ ਵੀ ਲਿਖਿਆ ਜਾ ਸਕਦਾ ਹੈ। ਜਦੋਂ ਕਾਗ਼ਜ਼ ਉੱਤੇ ਪ੍ਰਮਾਤਮਾ ਦਾ ਗਿਆਨ ਲਿਖਿਆ ਜਾਂਦਾ ਹੈ ਤਾਂ ਇੰਝ ਸਮਝ

ਲਉ ਕਿ ਕੱਪੜੇ ਕਿਸੇ ਸਾਧੂ ਨੇ ਪਹਿਨ ਲਏ। ਜਿਸ ਸਾਧੂ ਨੇ ਕੱਪੜੇ ਪਹਿਨੇ ਹੋਏ ਹਨ ਜਦੋਂ ਮੱਥਾ ਟੇਕਿਆ ਜਾਂਦਾ ਹੈ ਤਾਂ ਉਹਨਾਂ ਕੱਪੜਿਆਂ ਨੂੰ ਹੀ ਮੱਥਾ ਟੇਕਿਆ ਜਾਂਦਾ ਹੈ। ਇਹ ਸ਼ਬਦ ਚਾਹੇ ਦੀਵਾਰ 'ਤੇ ਲਿਖਿਆ ਹੋਵੇ, ਚਾਹੇ ਕਾਗ਼ਜ਼ ਉੱਤੇ ਲਿਖਿਆ ਹੋਵੇ, ਪੂਜਨੀਕ ਹੈ।

ਕੁਝ ਤਾਰਕਿਕ ਅਜਿਹਾ ਕਹਿੰਦੇ ਹਨ ਕਿ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਆਪ ਨਹੀਂ ਬੋਲਦੇ, ਸਾਨੂੰ ਬੁਲਾਉਣਾ ਚਾਹੁੰਦੇ ਹਨ। ਵਿਆਖਿਆ ਅਸੀਂ ਕਰਦੇ ਹਾਂ, ਸੁਣਾਉਂਦੇ ਅਸੀਂ ਹਾਂ, ਇਸ ਕਰਕੇ ਅਸੀਂ ਗੁਰੂ ਹਾਂ। ਦੂਜਾ ਬੋਲ ਗੁਰੂ ਕਿਵੇਂ ਹੋਵੇਗਾ ? ਇਹਨਾਂ ਦੋਹਾਂ ਦਾ ਉੱਤਰ ਹੈ ਕਿ ਜਦੋਂ ਕੋਈ ਸੰਤ, ਮਹੰਤ ਜਾਂ ਗੁਰੂ ਬੋਲ ਰਿਹਾ ਹੋਵੇ ਤਾਂ ਹਿਰਦੇ ਵਿਚ ਉਪਦੇਸ਼ ਨੂੰ ਵਸਾਉਣਾ ਹੈ ਜਾਂ ਉਪਦੇਸ਼ਕ ਨੂੰ ? ਜੇ ਕਹੀਏ ਕਿ ਉਪਦੇਸ਼ਕ ਨੂੰ ਵਸਾਉਣਾ ਹੈ ਅਤੇ ਕੋਰੇ ਉਪਦੇਸ਼ ਨਾਲ ਉਸ ਦੀ ਜੋ ਕਾਇਆ ਹੈ, ਉਹ ਤਾਂ ਕਰੋੜਾਂ ਲੋਕ ਹਨ ਇਸ ਤਰ੍ਹਾਂ ਦੇ, ਉਸ ਦੇ ਨਾਲ ਤਾਂ ਜ਼ਿੰਦਗੀ ਨਹੀਂ ਬਦਲਦੀ। ਜੇ ਕਹੀਏ ਕਿ ਉਪਦੇਸ਼ ਨੂੰ ਹਿਰਦੇ ਵਿਚ ਵਸਾਉਣਾ ਹੈ ਤਾਂ ਫਿਰ ਗੱਲ ਸਪੱਸ਼ਟ ਹੋ ਗਈ ਕਿ ਜ਼ਿੰਦਗੀ ਉਪਦੇਸ਼ ਨਾਲ ਬਦਲੇਗੀ।

*ਸੁਨਿ ਉਪਦੇਸੁ ਹਿਰਦੈ ਬਸਾਵਹੁ ॥*
*ਮਨ ਇਛੇ ਨਾਨਕ ਫਲ ਪਾਵਹੁ ॥*

(ਅੰਗ ੨੯੩)

SIKHBOOKCLUB.COM

ਉਪਦੇਸ਼ ਨੂੰ ਹਿਰਦੇ ਵਿਚ ਵਸਾਉ। ਠੀਕ ਹੈ ਉਪਦੇਸ਼ਕ ਦਾ ਵੀ ਸਨਮਾਨ ਹੈ। ਪਿਆਸ ਤਾਂ ਪਾਣੀ ਨਾਲ ਬੁੱਝੇਗੀ, ਪਰ ਇਹ ਗੱਲ ਵੱਖਰੀ ਹੈ ਕਿ ਪਾਣੀ ਘੜੇ ਤੋਂ ਮਿਲਿਆ ਹੈ, ਸਰੋਵਰ ਤੋਂ ਮਿਲਿਆ ਹੈ, ਦਰਿਆ ਤੋਂ ਮਿਲਿਆ ਹੈ। ਉਸ ਧਰਤੀ ਦਾ ਸਤਿਕਾਰ ਹੈ ਜਿਸ ਤੋਂ ਦਰਿਆ ਵੱਗ ਰਿਹਾ ਹੈ। ਉਸ ਜਗ੍ਹਾ ਦਾ ਸਨਮਾਨ ਹੈ ਜਿੱਥੇ ਸਰੋਵਰ ਹੈ। ਉਸ ਘੜੇ ਨੂੰ ਵੀ ਨਮਸਕਾਰ ਹੈ ਜਿਸ ਵਿਚੋਂ ਪਾਣੀ ਪ੍ਰਾਪਤ ਹੋਇਆ ਹੈ, ਪਰ ਪਿਆਸ ਘੜੇ ਨਾਲ ਨਹੀਂ ਮਿੱਟਦੀ, ਪਾਣੀ ਨਾਲ ਮਿੱਟਦੀ ਹੈ। ਜੇਕਰ ਖ਼ਾਲੀ ਘੜਾ ਹੋਵੇ ਤਾਂ ਕਿਸ ਤਰ੍ਹਾਂ ਪਿਆਸ ਮਿੱਟੇਗੀ ? ਜੇਕਰ ਸਰੋਵਰ ਖ਼ਾਲੀ ਹੋਵੇ ਤਾਂ ਪਿਆਸ ਕਿਸ ਤਰ੍ਹਾਂ ਮਿੱਟੇਗੀ ? ਆਤਮਕ ਕਲਿਆਣ ਅਤੇ ਆਨੰਦ ਗਿਆਨ ਤੋਂ ਪ੍ਰਾਪਤ ਹੁੰਦਾ ਹੈ। ਇਹ ਗਿਆਨ ਚਾਹੇ ਕਿਸੇ ਵਿਅਕਤੀ ਤੋਂ ਪ੍ਰਾਪਤ ਹੋਵੇ ਜਾਂ ਕਿਸੇ ਕਾਗ਼ਜ਼ ਤੋਂ ਪ੍ਰਾਪਤ ਹੋਵੇ। ਗੁਰੂ ਹੀ ਗਿਆਨ ਹੈ। ਗਿਆਨ ਹੀ ਗੁਰੂ ਹੈ। ਆਪਣੇ ਮਨ ਨੂੰ ਉਪਦੇਸ਼ ਕਰੋ ਅਤੇ ਆਪਣੇ ਮਨ ਨੂੰ ਪ੍ਰਮਾਤਮਾ ਵਰਗਾ ਬਣਾ ਲਉ। ਗਿਆਨ ਸਾਰੇ ਦਾ ਸਾਰਾ ਪ੍ਰਮਾਤਮਾ ਹੈ, ਪ੍ਰਮਾਤਮਾ ਗੁਰੂ ਹੈ।

ਕੰਧਾਰ ਦੇ ਇਕ ਸੂਫ਼ੀ ਫ਼ਕੀਰ ਨੇ ਜਦੋਂ ਗੁਰੂ ਨਾਨਕ 'ਤੇ ਪ੍ਰਸ਼ਨ ਕੀਤਾ ਕਿ ਤੁਹਾਡਾ ਰਹਿਬਰ ਕੌਣ ਹੈ ? ਤੁਸਾਂ ਇਹ ਸਾਰੀ ਪ੍ਰੇਰਨਾ ਕਿੱਥੋਂ ਲਈ ਹੈ ? ਤਾਂ ਗੁਰੂ ਨਾਨਕ ਦੇਵ ਜੀ ਮਹਾਰਾਜ ਦੋ ਸ਼ਬਦਾਂ ਵਿੱਚ ਹੀ ਜਵਾਬ ਦਿੰਦੇ ਹਨ ਕਿ ਖ਼ੁਦਾਏ ਮਨ। ਮੇਰਾ ਖ਼ੁਦਾ ਹੀ ਮੇਰਾ ਗੁਰੂ ਹੈ। ਕਿਉਂ ? ਜੇਕਰ ਗਿਆਨ ਕਰਕੇ ਦੁਨੀਆਂ ਬਦਲਦਾ ਹੈ ਤਾਂ ਗਿਆਨ ਸਾਰ

ਪ੍ਰਮਾਤਮਾ ਤੋਂ ਆਉਂਦਾ ਹੈ। ਅਜਿਹਾ ਗਿਆਨ ਜਦੋਂ ਕੋਈ ਆਪਣੀ ਜ਼ਬਾਨ ਤੋਂ ਬਿਆਨ ਕਰਦਾ ਹੈ ਤਾਂ ਦਾਅਵਾ ਨਹੀਂ ਕਰਦਾ ਕਿ ਇਹ ਬੋਲ ਮੇਰੇ ਹਨ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ-

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥*

(ਅੰਗ ੭੨੨)

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵੀ ਕਹਿੰਦੇ ਹਨ-

*ਜੋ ਨਿਜ ਪ੍ਰਭ ਮੋ ਸੋ ਕਹਾ ਸੋ ਕਹਿਹਉ ਜਗ ਮਾਹੇ॥*
*ਜਬ ਤੇ ਪ੍ਰਭ ਕੋ ਧਿਆਏ ਹੈ ਅੰਤ ਸੁਰਗ ਕੋ ਜਾਏ॥*

ਜੋ ਕੁਝ ਪ੍ਰਮਾਤਮਾ ਨੇ ਕਿਹਾ ਹੈ, ਮੈਂ ਜਗਤ ਨੂੰ ਕਹਿ ਰਿਹਾ ਹਾਂ। ਪਹਿਲੀ ਵਾਰੀ ਸਮਾਧੀ ਲੀਨ ਹੋਏ ਹਜ਼ਰਤ ਮੁਹੰਮਦ ਸਾਹਿਬ। ਸਰੀਰ 'ਤੇ ਕੰਬਣੀ ਛਿੜੀ, ਅਜੀਬੋ-ਗ਼ਰੀਬ ਹਾਲਤ ਹੋਈ। ਹਜ਼ਰਤ ਖ਼ਲੀਜਾ ਨੇ ਦੇਖਿਆ ਤਾਂ ਕੰਬਲ ਉੜਾਇਆ। ਮਧੁਰ ਕੰਠ ਤੋਂ ਕੁਝ ਕਲਾਮ ਨਿਕਲੀ। ਕੁਰਾਨ ਦਾ ਜਨਮ ਹੋਇਆ। ਇਹਨਾਂ ਬੋਲਾਂ ਨੂੰ ਸੁਣ ਕੇ ਹਜ਼ਰਤ ਖ਼ਲੀਜਾ ਕਹਿੰਦੇ ਹਨ ਕਿ ਇਹ ਬੋਲ ਤੁਹਾਡੇ ਨਹੀਂ ਹੋ ਸਕਦੇ, ਕਿਉਂਕਿ ਮੁਹੰਮਦ ਸਾਹਿਬ ਅਨਪੜ੍ਹ ਹਨ। ਪਰ ਬੋਲ ਬੜੇ ਗਹਿਰੇ ਤੇ ਰਸਦਾਇਕ ਸਨ। ਹਜ਼ਰਤ ਮੁਹੰਮਦ ਸਾਹਿਬ ਕਹਿਣ ਲੱਗੇ, ਖ਼ਲੀਜਾ, ਤੂੰ ਠੀਕ ਅੰਦਾਜ਼ਾ ਲਾਇਆ ਹੈ। ਮੁਹੰਮਦ ਤਾਂ ਚੁੱਪ ਕਰ ਗਿਆ, ਪਤਾ ਨਹੀਂ ਖ਼ੁਦਾ ਕੀ ਬੋਲ ਰਿਹਾ ਹੈ। ਇਹ ਖ਼ੁਦਾ ਹੀ ਬੋਲ ਰਿਹਾ ਹੈ। ਜਿਨ੍ਹਾਂ ਦਾ ਮਨ ਚੁੱਪ ਕਰ ਜਾਂਦਾ ਹੈ, ਉਹਨਾਂ ਦੇ ਅੰਦਰੋਂ ਜਿਹੜੇ ਬੋਲ ਨਿਕਲਦੇ ਹਨ, ਉਹ ਪ੍ਰਮਾਤਮਾ ਦੇ ਹਨ। ਅਜਿਹੇ ਬੋਲ ਪ੍ਰਮਾਤਮਾ ਦੇ ਤੱਪ ਦੇ ਪ੍ਰਦਰਸ਼ਕ ਹੁੰਦੇ ਹਨ। ਅਜਿਹੇ ਬੋਲ ਪ੍ਰਮਾਤਮਾ ਨਾਲ ਜੁੜਨ ਦਾ ਵਸੀਲਾ ਹੁੰਦੇ ਹਨ। ਜਿਵੇਂ ਤਿੰਨ ਅਵਸਥਾਵਾਂ ਤੋਂ ਅਸੀਂ ਲੰਘਦੇ ਹਾਂ—ਬਚਪਨਾ, ਜਵਾਨੀ, ਬੁਢੇਪਾ—ਇਸੇ ਤਰ੍ਹਾਂ ਧਰਮ ਦਾ ਵੀ ਬਚਪਨਾ ਹੁੰਦਾ ਹੈ, ਧਰਮ ਦੀ ਵੀ ਜਵਾਨੀ ਹੁੰਦੀ ਹੈ, ਧਰਮ ਦੀ ਵੀ ਬਿਰਧ ਅਵਸਥਾ ਹੁੰਦੀ ਹੈ। ਧਰਮ ਦੀ ਬਜ਼ੁਰਗੀ, ਇਥੇ ਪ੍ਰਸ਼ਨ ਖੜਾ ਹੁੰਦਾ ਹੈ ਕਿ ਜਦੋਂ ਇਹ ਸਾਰੇ ਧਰਮ ਗ੍ਰੰਥ ਨਹੀਂ ਸਨ ਅਤੇ ਸਾਰੇ ਧਾਰਮਿਕ ਰਹਿਬਰੀ ਪੁਰਸ਼ ਨਹੀਂ ਸਨ ਤਾਂ ਕੀ ਕੋਈ ਪ੍ਰਮਾਤਮਾ ਨਾਲ ਜੁੜਿਆ ਹੋਇਆ ਨਹੀਂ ਸੀ ? ਇਤਿਹਾਸ ਕਹਿੰਦਾ ਹੈ ਕਿ ਸਤਿਯੁਗ ਵਿਚ ਪ੍ਰਹਿਲਾਦ ਹੋਏ ਹਨ ਪ੍ਰਮਾਤਮਾ ਨਾਲ ਜੁੜੀ ਹੋਈ ਆਤਮਾ। ਸ੍ਰੀ ਰਾਮ, ਸ੍ਰੀ ਕ੍ਰਿਸ਼ਨ, ਗੁਰੂ ਨਾਨਕ ਇਹ ਅਵਤਾਰ ਬਾਅਦ ਵਿਚ ਹੋਏ ਹਨ।

ਧਾਰਮਿਕ ਮੰਦਿਰਾਂ ਦਾ ਇਤਿਹਾਸ ਵੀ ਬਹੁਤ ਲੰਮਾ ਨਹੀਂ ਹੈ। ਇਕ ਅੰਦਾਜ਼ੇ ਦੇ ਮੁਤਾਬਿਕ ਸਾਢੇ ਤਿੰਨ ਹਜ਼ਾਰ ਸਾਲ ਪਹਿਲਾਂ ਸਨਾਤਨੀ ਮੰਦਿਰ ਨਹੀਂ ਸਨ। ਇਕ ਅੰਦਾਜ਼ੇ ਦੇ ਮੁਤਾਬਿਕ ਉੱਨੀ ਸੌ ਸਾਲ ਪਹਿਲਾਂ ਗਿਰਜੇ ਨਹੀਂ ਸਨ ਅਤੇ ਇਕ ਅੰਦਾਜ਼ੇ ਦੇ ਮੁਤਾਬਿਕ ਪੰਜ ਸੌ ਸਾਲ ਪਹਿਲਾਂ ਗੁਰਦੁਆਰੇ ਨਹੀਂ ਸਨ। ਅਵਤਾਰੀ ਪੁਰਸ਼ਾਂ ਦਾ ਇਤਿਹਾਸ ਵੀ ਕੋਈ

ਲੰਮਾ ਨਹੀਂ ਹੈ। ਜਦੋਂ ਇਹ ਗੁਰੂ-ਪੈਗ਼ੰਬਰ-ਅਵਤਾਰ ਨਹੀਂ ਸਨ ਤਾਂ ਕੀ ਭਗਤ ਵੀ ਨਹੀਂ ਸਨ ? ਭਗਤ ਸਨ। ਫਿਰ ਪ੍ਰੇਰਨਾ ਕਿੱਥੋਂ ਲਈ, ਕਿਉਂਕਿ ਮੰਦਿਰ ਤਾਂ ਨਹੀਂ ਸਨ ? ਗੁਰੂ ਨਾਨਕ ਦੇ ਬੋਲ ਸਮਝਾਉਂਦੇ ਹਨ। ਸਤਿਗੁਰੂ ਮਹਾਰਾਜ ਕਹਿੰਦੇ ਹਨ-

*ਕਰਤੇ ਕੁਦਰਤੀ ਮੁਸਤਾਕੁ॥*

(ਅੰਗ ੭੨੪)

ਹੇ ਕਰਤਾ ਪੁਰਖ ! ਮੈਂ ਤੇਰੀ ਕੁਦਰਤ ਨੂੰ ਦੇਖਕੇ ਤੈਨੂੰ ਚੇਤੇ ਕੀਤਾ ਹੈ। ਪ੍ਰਕਿਰਤੀ ਹੈ ਤਾਂ ਪ੍ਰਮਾਤਮਾ ਵੀ ਹੈ। ਇਸ ਕੁਦਰਤ ਨੂੰ ਦੇਖਕੇ ਹੇ ਚਤੇਰੇ! ਤੇਰੀ ਯਾਦ ਆਈ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ-

*ਬਲਿਹਾਰੀ ਕੁਦਰਤਿ ਵਸਿਆ॥*
*ਤੇਰਾ ਅੰਤੁ ਨ ਜਾਈ ਲਖਿਆ॥*

(ਅੰਗ ੪੬੯)

ਮੈਂ ਕੁਰਬਾਨ ਜਾਂਦਾ ਹਾਂ ਇਸ ਕੁਦਰਤ ਤੋਂ। ਕਾਦਰ ਚੇਤੇ ਆ ਗਿਆ। ਅਜਿਹੇ ਪੁਰਸ਼ ਆਦਿ ਕਾਲ ਵਿਚ ਜੋ ਹੋਏ ਹਨ, ਉਹਨਾਂ ਨੇ ਕੁਦਰਤ ਤੋਂ ਕਾਦਰ ਦੀ ਪ੍ਰੇਰਨਾ ਲਈ। ਅਜਿਹੇ ਪੁਰਸ਼ ਵਾਸਤਵਿਕ ਬਜ਼ੁਰਗ ਹੁੰਦੇ ਹਨ। ਕਿਸੇ ਕਿਸੇ 'ਤੇ ਜਦੋਂ ਧਾਰਮਿਕ ਬਜ਼ੁਰਗੀ ਆਉਂਦੀ ਹੈ ਤਾਂ ਇਹ ਪ੍ਰਕਿਰਤੀ ਉਸ ਲਈ ਗੁਰੂ ਬਣ ਜਾਂਦੀ ਹੈ ਅਤੇ ਸਾਰਾ ਬ੍ਰਹਿਮੰਡ ਪ੍ਰਮਾਤਮਾ ਦੀ ਮੂਰਤੀ ਦਿਖਾਈ ਦੇਣ ਲੱਗ ਪੈਂਦਾ ਹੈ। ਜਿਵੇਂ ਸਾਡੀ ਆਤਮਾ ਸਾਡੇ ਸਰੀਰ ਵਿਚ ਹੈ, ਇਵੇਂ ਪ੍ਰਮਾਤਮਾ ਪ੍ਰਕਿਰਤੀ ਵਿਚ ਹੈ। ਪ੍ਰਮਾਤਮਾ ਬ੍ਰਹਿਮੰਡ ਵਿਚ ਹੈ, ਵੱਗਦੇ ਹੋਏ ਦਰਿਆਵਾਂ ਵਿਚ ਹੈ, ਸਾਗਰ ਦੀਆਂ ਲਹਿਰਾਂ ਵਿਚ ਹੈ, ਸੂਰਜ ਦੀਆਂ ਕਿਰਨਾਂ ਵਿਚ ਹੈ, ਪਹਾੜਾਂ ਦੀ ਬੁਲੰਦੀ ਵਿਚ ਹੈ, ਬੱਦਲਾਂ ਦੀ ਗਰਜਨ ਵਿਚ ਹੈ। ਪ੍ਰਮਾਤਮਾ ਹਰ ਪਾਸੇ ਸੁਭਾਏਮਾਨ ਹੈ।

*ਸਗਲ ਭਵਣ ਕੀ ਮੂਰਤਿ ਏਕਾ ਮੁਖਿ ਤੇਰੈ ਟਕਸਾਲਾ॥*

(ਅੰਗ ੫੯੬)

ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਜਦੋਂ ਪ੍ਰਕਿਰਤੀ ਪ੍ਰਮਾਤਮਾ ਦਾ ਬੋਧ ਕਰਾਵੇ ਤਾਂ ਪ੍ਰਮਾਤਮਾ ਗੁਰੂ ਹੈ, ਕਿਉਂਕਿ ਪ੍ਰਕਿਰਤੀ ਉਸ ਦੀ ਬਣਾਈ ਹੋਈ ਹੈ। ਕੁਦਰਤ ਨੂੰ ਦੇਖ ਕੇ ਕਾਦਰ ਯਾਦ ਆਵੇ ਅਤੇ ਚਿੱਤਰ ਨੂੰ ਦੇਖ ਕੇ ਚਤੇਰਾ ਯਾਦ ਆਇਆ ਤਾਂ ਸਮਝ ਲਉ ਉਸ ਚਤੇਰੇ ਦਾ ਬੋਧ ਹੋ ਗਿਆ ਚਿੱਤਰ ਦੇ ਦੁਆਰਾ। ਇਕ ਸ਼ਾਇਰ ਬਾਰੇ ਮੈਂ ਪੜ੍ਹਿਆ ਹੈ। ਇਕ ਨਰਤਕੀ ਜੋ ਬਾਦਸ਼ਾਹ ਦੇ ਦਰਬਾਰ ਵਿਚ ਨਾਚ ਕਰਦੀ ਸੀ, ਗਾਇਕਾ ਵੀ ਸੀ ਅਤੇ ਕਵਿਤਰੀ ਵੀ ਸੀ। ਰੱਥ 'ਤੇ ਬੈਠੀ ਲੰਘਦੀ ਪਈ ਸੀ। ਵਕਤ ਦਾ ਅਜ਼ੀਮ ਸ਼ਾਇਰ ਗ਼ਾਲਬ ਦੇਖਦਾ ਹੈ ਅਤੇ ਦੇਖਦਾ ਹੀ ਰਹਿ ਗਿਆ। ਸ਼ਕਲ ਸੂਰਤ ਮਹਾਨ, ਸੁਹੱਪਣ ਚਿਹਰੇ 'ਤੇ ਡੁੱਲ-ਡੁੱਲ ਪੈਂਦਾ ਸੀ। ਇਸ ਦੀ ਸ਼ਕਲ ਸੂਰਤ ਇੰਨੀ ਪ੍ਰਭਾਵਸ਼ਾਲੀ ਤੇ ਉਤੋਂ ਸ਼ਿੰਗਾਰ।

ਨਰਤਕੀ ਨੇ ਦੇਖਿਆ ਕਿ ਗ਼ਾਲਬ ਘੂਰ ਘੂਰ ਕੇ ਮੈਨੂੰ ਦੇਖ ਰਿਹਾ ਹੈ ਤਾਂ ਇਸ ਹਰਕਤ 'ਤੇ ਉਸ ਨੇ ਕੁਝ ਤਿੱਖੇ ਬੋਲ ਬੋਲੇ। ਗ਼ਾਲਬ ਬੜਾ ਦੂਰ-ਦ੍ਰਿਸ਼ਟ ਗੰਭੀਰ ਸ਼ਾਇਰ ਸੀ। ਨਰਤਕੀ ਦੇ ਬੋਲ ਚੋਟ ਕਰ ਗਏ। ਗ਼ਾਲਬ ਕਹਿੰਦਾ ਹੈ ਕਿ ਮੈਂ ਤੇਰੀ ਸੂਰਤ ਨੂੰ ਨਹੀਂ, ਸਗੋਂ ਕੁਦਰਤ ਦੀ ਕਾਰੀਗਰੀ ਨੂੰ ਵੇਖ ਰਿਹਾ ਹਾਂ। ਤੇਰੇ ਚਿੱਤਰ ਵਿਚੋਂ ਚਤੇਰੇ ਨੂੰ ਦੇਖ ਰਿਹਾ ਹਾਂ।

ਪ੍ਰਕਿਰਤੀ ਨੂੰ ਦੇਖ ਕੇ ਪ੍ਰਮਾਤਮਾ ਚੇਤੇ ਆ ਰਿਹਾ ਹੈ ਤਾਂ ਸਮਝ ਲਉ ਤਸਵੀਰ ਨੂੰ ਦੇਖ ਕੇ ਮੁਸੱਵਰ ਦਾ ਮਹਾਨ ਹੋਣਾ ਝਲਕ ਰਿਹਾ ਹੈ। ਕਬੀਰ ਸਾਫ਼ ਕਹਿੰਦੇ ਹਨ-

*ਚਚਾ ਰਚਿਤ ਚਿਤ੍ਰ ਹੈ ਭਾਰੀ॥ ਤਜਿ ਚਿਤ੍ਰੈ ਚੇਤਹੁ ਚਿਤਕਾਰੀ॥*
*ਚਿਤ੍ਰ ਬਚਿਤ੍ਰ ਇਹੈ ਅਵਝੇਰਾ॥ ਤਜਿ ਚਿਤ੍ਰੈ ਚਿਤੁ ਰਾਖਿ ਚਿਤੇਰਾ॥*

(ਅੰਗ ੩੪੦)

ਸਾਰਾ ਸੰਸਾਰ ਇਕ ਮਹਾਨ ਤਸਵੀਰ ਹੈ ਅਤੇ ਇਸੇ ਤਸਵੀਰ ਵਿਚ ਉਹ ਮੁਸੱਵਰ ਝਲਕਦਾ ਪਿਆ ਹੈ। ਇਹ ਧਾਰਮਿਕ ਤੌਰ 'ਤੇ ਬਜ਼ੁਰਗ ਲੋਕ ਹਨ, ਜਿਨ੍ਹਾਂ ਨੂੰ ਕੁਦਰਤ ਤੋਂ ਕਾਦਰ ਦੀ ਪ੍ਰੇਰਨਾ ਮਿਲਦੀ ਹੈ। ਜਵਾਨ ਹਨ ਉਹ ਜੋ ਸ਼ਬਦ ਤੋਂ ਪ੍ਰਮਾਤਮਾ ਦੀ ਪ੍ਰੇਰਨਾ ਲੈਂਦੇ ਹਨ ਅਤੇ ਸ਼ਬਦ ਤੋਂ ਹਿਰਦੇ ਨੂੰ ਪ੍ਰਕਾਸ਼ਿਤ ਕਰਦੇ ਹਨ। ਮਨੁੱਖੀ ਦੁਨੀਆਂ ਵਿਚ ਸ਼ਬਦ ਦੀ ਆਪਣੀ ਮਹਿਮਾ ਹੈ। ਸਾਰਾ ਵਿਕਾਸ ਮਨੁੱਖਤਾ ਦਾ ਸ਼ਬਦ ਦੇ ਆਸਰੇ ਤੋਂ ਹੋਇਆ। ਆਵਾਜ਼ ਤਾਂ ਪਸ਼ੂਆਂ ਕੋਲ ਵੀ ਹੈ ਪਰ ਆਵਾਜ਼ ਦੇ ਨਾਲ ਨਾਲ ਅਲਫ਼ਾਜ਼ ਕੇਵਲ ਮਨੁੱਖ ਕੋਲ ਹਨ। ਧੁਨੀ ਤਾਂ ਪਸ਼ੂਆਂ ਕੋਲ ਵੀ ਹੈ, ਪਰ ਧੁਨੀ ਦੇ ਨਾਲ ਨਾਲ ਅਖਸ਼ਰ ਸਿਰਫ਼ ਮਨੁੱਖ ਕੋਲ ਹਨ। ਇਸ ਲਈ ਮਨੁੱਖ ਦਾ ਸਾਰਾ ਵਿਕਾਸ ਸ਼ਬਦ ਤੇ ਅਖਸ਼ਰਾਂ ਦੇ ਆਸਰੇ 'ਤੇ ਹੋਇਆ-

*ਅਖਰੀ ਨਾਮੁ ਅਖਰੀ ਸਾਲਾਹ॥*
*ਅਖਰੀ ਗਿਆਨੁ ਗੀਤ ਗੁਣ ਗਾਹ॥*
*ਅਖਰੀ ਲਿਖਣੁ ਬੋਲਣੁ ਬਾਣਿ॥*
*ਅਖਰਾ ਸਿਰਿ ਸੰਜੋਗੁ ਵਖਾਣਿ॥*

(ਜਪੁ ਜੀ ਸਾਹਿਬ)

ਸਾਰਾ ਖੇਲ ਅੱਖਰਾਂ ਦਾ ਹੈ, ਬੋਲਣ ਦਾ ਹੈ। ਪੰਜ ਗਿਆਨ-ਇੰਦਰੇ ਹਨ, ਪਰ ਇਹਨਾਂ ਵਿਚੋਂ ਜ਼ਬਾਨ ਸਭ ਤੋਂ ਜ਼ਿਆਦਾ ਮਹਾਨ ਹੈ। ਅਜਿਹਾ ਦੇਖਣ ਵਿਚ ਆਇਆ ਹੈ ਕਿ ਇਕ ਨੇਤਰਹੀਣ ਮਨੁੱਖ ਲਈ, ਅੰਨ੍ਹੇ ਮਨੁੱਖ ਲਈ ਵਿਕਾਸ ਦੇ ਸਾਰੇ ਦੁਆਰ ਬੰਦ ਨਹੀਂ ਹਨ। ਜੇਕਰ ਉਹ ਮਿਹਨਤ ਕਰਨਾ ਚਾਹੇ ਤਾਂ ਅੰਨ੍ਹਾ ਜਗਤ ਵਿਚ ਵਿਕਾਸ ਕਰ ਸਕਦਾ ਹੈ। ਨੇਤਰਹੀਣ ਮਨੁੱਖ ਬੜੇ ਬੜੇ ਦਾਰਸ਼ਨਿਕ, ਚਿੰਤਕ, ਕਵੀ ਤੇ ਸੰਗੀਤਕਾਰ ਦੇਖੇ ਗਏ ਹਨ। ਨੇਤਰਹੀਣ ਮਨੁੱਖ ਰਾਜਨੀਤੀ ਵਿਚ ਵੀ ਅੱਗੇ ਦੇਖੇ ਗਏ ਹਨ। ਨੇਤਰਹੀਣ ਮਨੁੱਖ ਭਗਤ ਵੀ ਹੁੰਦੇ ਦੇਖੇ ਗਏ ਹਨ, ਜਿਵੇਂ ਭਗਤ ਸੂਰਦਾਸ। ਨੇਤਰ ਤਾਂ ਨਹੀਂ ਸਨ, ਸੰਸਾਰ ਨੂੰ ਦੇਖਣ ਵਿਚ

ਸਮਰੱਥ ਨਹੀਂ ਸਨ, ਪਰ ਨਿਰੰਕਾਰ ਨੂੰ ਦੇਖ ਲਿਆ।

ਸੰਸਾਰ ਦੇ ਇਤਿਹਾਸ ਵਿਚ ਇਕ ਵੀ ਅਜਿਹਾ ਮਨੁੱਖ ਨਹੀਂ ਮਿਲਦਾ ਜੋ ਗੂੰਗਾ ਅਤੇ ਰਾਜਨੀਤੀ ਦਾ ਪੰਡਿਤ ਹੋਵੇ। ਹੋਵੇ ਗੂੰਗਾ, ਕਵੀ ਹੋਵੇ, ਦਾਰਸ਼ਨਿਕ ਹੋਵੇ, ਫ਼ਿਲੋਸਫ਼ਰ ਹੋਵੇ ਜਾਂ ਭਗਤ ਹੋਵੇ। ਸੰਸਾਰ ਦੇ ਇਤਿਹਾਸ ਵਿਚ ਗੂੰਗਾ ਨਹੀਂ ਮਿਲਦਾ। ਗੂੰਗੇ ਬੰਦੇ ਦੇ ਵਿਕਾਸ ਦੇ ਸਾਰੇ ਦੁਆਰ ਬੰਦ ਹਨ। ਇਸ ਲਈ ਗੂੰਗਾ ਬੜਾ ਤਰਸਯੋਗ ਹੈ। ਉਸ ਕੋਲ ਥੋੜੇ ਜਿਹੇ ਇਸ਼ਾਰੇ ਹਨ, ਉਹ ਵੀ ਹਰ ਕੋਈ ਬੰਦਾ ਨਹੀਂ ਸਮਝ ਸਕਦਾ। ਗੂੰਗੇ ਦੇ ਮਿੱਤਰ ਨਹੀਂ ਹੁੰਦੇ, ਬੋਲ-ਚਾਲ ਨਹੀਂ। ਸੰਬੰਧ ਬੋਲ ਚਾਲ ਨਾਲ ਜੁੜਦੇ ਹਨ। ਜਿੱਥੇ ਮਨੁੱਖ ਦੇ ਸੰਬੰਧ ਬੜੇ ਗੂੜ੍ਹੇ ਹੋਣ, ਮਨੁੱਖ ਕਹਿ ਦਿੰਦਾ ਹੈ ਉਥੇ ਸਾਡੀ ਚੰਗੀ ਬੋਲ-ਚਾਲ ਹੈ, ਪਰ ਜਿੱਥੇ ਸੰਬੰਧ ਟੁੱਟਦੇ ਹੋਣ, ਮਨੁੱਖ ਕਹਿ ਦਿੰਦਾ ਹੈ ਕਿ ਉਥੇ ਸਾਡੀ ਬੋਲ ਚਾਲ ਨਹੀਂ ਹੈ। ਦੇਖਦਾ ਤਾਂ ਦੁਸ਼ਮਣ ਵੀ ਦੁਸ਼ਮਣ ਨੂੰ ਹੈ ਪਰ ਬੋਲਦਾ ਨਹੀਂ। ਬੋਲਦਿਆਂ ਸੰਬੰਧ ਜੁੜ ਜਾਂਦੇ ਹਨ। ਕੁਝ ਅਜਿਹੇ ਬੋਲ ਹਨ ਜੋ ਨਿਰੰਕਾਰ ਨਾਲ ਸੰਬੰਧ ਜੋੜਦੇ ਹਨ-

*ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ॥*

(ਜਪੁ ਜੀ ਸਾਹਿਬ)

ਸੰਸਾਰ ਵਿਚ ਪਹਿਲਾਂ ਅਸੀਂ ਦੇਖਦੇ ਹਾਂ, ਫਿਰ ਬੋਲਦੇ ਹਾਂ। ਪਰ ਧਰਮ ਦੀ ਦੁਨੀਆਂ ਵਿਚ ਪਹਿਲਾਂ ਬੋਲਣਾ ਪਏਗਾ, ਜੱਪਣਾ ਪਏਗਾ, ਫਿਰ ਪ੍ਰਮਾਤਮਾ ਦੀ ਝਲਕ ਦਿਖਾਈ ਦਿੰਦੀ ਹੈ। ਇਸ ਕਰਕੇ ਬੋਲਣ ਦੀ ਬੜੀ ਭਾਰੀ ਮਹਿਮਾ ਹੈ। ਜਿਸ ਸੰਸਾਰ ਦੀ ਉੱਤਪਤੀ ਬੋਲ ਤੋਂ ਹੋਈ ਹੈ, ਸ਼ਬਦ ਤੋਂ ਹੋਈ ਹੈ, ਤਾਂ ਬੋਲਣ ਨਾਲ ਹੀ ਮਨੁੱਖ ਨਿਰੰਕਾਰ ਨਾਲ ਜੁੜ ਸਕਦਾ ਹੈ। ਸਾਰੇ ਸੰਬੰਧ ਬੋਲ-ਚਾਲ 'ਤੇ ਖੜੇ ਹਨ। ਇਸ ਲਈ ਜ਼ਬਾਨ ਦੀ ਬੜੀ ਮਹਿਮਾ ਹੈ। ਜੇਕਰ ਇਹ ਠੀਕ ਢੰਗ ਨਾਲ ਚੱਲੇ, ਸਿਰਫ਼ ਜ਼ਬਾਨ ਦੇ ਨਾਲ ਸਾਡੀ ਸੁਰਤ ਜੁੜੇ ਤੇ ਸਾਡਾ ਧਿਆਨ ਜੁੜੇ ਤਾਂ ਪ੍ਰਮਾਤਮਾ ਨਾਲ ਮਨੁੱਖ ਜੁੜ ਜਾਂਦਾ ਹੈ। ਸ਼ਬਦ ਜੋੜ ਦਿੰਦੇ ਹਨ। ਇਹੀ ਕਾਰਨ ਹੈ ਕਿ ਧੰਨ ਗੁਰੂ ਗ੍ਰੰਥ ਸਾਹਿਬ ਮਹਾਰਾਜ ਸ਼ਬਦਾਂ ਦੇ ਭੰਡਾਰ ਹਨ, ਸ਼ਬਦ-ਗੁਰੂ ਹਨ ਅਤੇ ਇਹਨਾਂ ਸ਼ਬਦਾਂ ਨੂੰ ਸਿਜਦਾ ਪ੍ਰਮਾਤਮਾ ਨੂੰ ਸਿਜਦਾ ਹੈ, ਕਿਉਂਕਿ ਇਹਨਾਂ ਸ਼ਬਦਾਂ ਦੇ ਵਿਚ ਪ੍ਰਮਾਤਮਾ ਹੈ। ਇਸ ਲਈ ਜੋ ਵਿਆਪਕ ਨਹੀਂ, ਇਹ ਗੁਰੂ ਨਹੀਂ ਹੈ ਅਤੇ ਜੋ ਵਿਆਪਕ ਨਹੀਂ, ਇਹ ਪ੍ਰਮਾਤਮਾ ਵੀ ਨਹੀਂ। ਪ੍ਰਮਾਤਮਾ ਵਿਆਪਕ ਹੈ ਪ੍ਰਕਾਸ਼ ਦੇ ਰੂਪ ਵਿਚ। ਵਿਆਪਕ ਹੈ ਗੁਰੂ ਸ਼ਬਦ ਦੇ ਰੂਪ ਵਿਚ। ਸ਼ਬਦ ਦਾ ਜੱਪ ਅਸੀਂ ਕਿਤੇ ਵੀ ਕਰ ਸਕਦੇ ਹਾਂ। ਉਜਾੜ ਵਿਚ ਬੈਠੇ ਹਾਂ, ਬੀਆਬਾਨ ਜੰਗਲ ਵਿਚ ਬੈਠੇ ਹਾਂ, ਸਫ਼ਰ ਵਿਚ ਹਾਂ, ਕਿਤੇ ਵੀ ਪ੍ਰਮਾਤਮਾ ਦਾ ਨਾਮ ਬੋਲਣਾ ਸ਼ੁਰੂ ਕੀਤਾ ਤਾਂ ਮਨ ਜੁੜ ਜਾਂਦਾ ਹੈ। ਜੇਕਰ ਮਨੁੱਖ ਕੋਲੋਂ ਸ਼ਬਦ ਖੋਹ ਲਈਏ ਤਾਂ ਸੰਬੰਧ ਟੁੱਟ ਜਾਣਗੇ। ਸਮਾਜਿਕ ਵਿਕਾਸ ਰੁੱਕ ਜਾਏਗਾ। ਆਰਥਿਕ ਤਰੱਕੀ ਖ਼ਤਮ ਹੋ ਜਾਏਗੀ। ਰਾਜਨੀਤਿਕ ਅਤੇ ਧਰਮ ਦੇ ਦੁਆਰ ਵੀ ਬੰਦ ਹੋ ਜਾਣਗੇ। ਸਾਰਾ ਵਿਕਾਸ ਸ਼ਬਦਾਂ ਦੇ ਆਲੇ-ਦੁਆਲੇ ਘੁੰਮ ਰਿਹਾ ਹੈ-

SIKHBOOKCLUB.COM

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥*
*ਗੁਰ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥*

(ਅੰਗ ੯੮੨)

ਜਿਨ੍ਹਾਂ ਸ਼ਬਦਾਂ ਵਿਚ ਪ੍ਰਮਾਤਮਾ ਹੈ, ਗੁਰੂ ਪ੍ਰਤੱਖ ਹੈ। ਇਹ ਸ਼ਬਦ ਪ੍ਰਤੱਖ ਰੂਪ ਵਿਚ ਈਸ਼ਵਰ ਨਾਲ ਜੋੜ ਦੇਣਗੇ। ਇਕ ਬੋਲ ਕਿਸੇ ਦੇ ਹਿਰਦੇ ਨੂੰ ਤਪਾ ਕੇ ਰੱਖ ਦਿੰਦਾ ਹੈ, ਇਕ ਬੋਲ ਕਿਸੇ ਨੂੰ ਖੇੜਾ ਵੀ ਦੇ ਦਿੰਦਾ ਹੈ। ਮਨੁੱਖੀ ਦੁਨੀਆਂ ਦੀ ਸਾਰੀ ਮਹਿਮਾ ਬੋਲਾਂ 'ਤੇ ਖੜੀ ਹੈ। ਧੰਨ ਗੁਰੂ ਗ੍ਰੰਥ ਸਾਹਿਬ ਮਹਾਨ ਅੱਖਰਾਂ ਦੇ ਭੰਡਾਰ ਹਨ। ਗਿਆਨ ਦੇ ਸਾਗਰ ਹਨ। ਗਿਆਨ ਦੇ ਸੂਰਜ ਹਨ। ਇਕ ਇਕ ਅੱਖਰ ਵਿਚ ਪ੍ਰਮਾਤਮਾ ਹੈ। ਗੁਰੂ ਗ੍ਰੰਥ ਸਾਹਿਬ ਜੀ ਨਾਲ ਜੁੜਨਾ ਪ੍ਰਮਾਤਮਾ ਨਾਲ ਜੁੜਨਾ ਹੈ। ਪ੍ਰਮਾਤਮਾ ਨਾਲ ਜੁੜਨਾ ਗੁਰੂ ਗ੍ਰੰਥ ਸਾਹਿਬ ਨਾਲ ਜੁੜਨਾ ਹੈ। ਏਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਭੁੱਲਾਂ ਚੁੱਕਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

SIKHBOOKCLUB.COM



# ਦੋਏ ਮਿਲ ਕਾਰਜ ਉਪਜੇ

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪ੍ਰਭੂ ਨੇ ਆਪਣੀ ਪ੍ਰਕਿਰਤੀ ਵਿਚ ਅਜਿਹਾ ਨਿਯਮ ਬਣਾ ਰੱਖਿਆ ਹੈ ਕਿ ਇਕ ਵਸਤੂ ਆਪਣੇ ਆਪ ਵਿਚ ਇੰਨੀ ਗੁਣਵਾਨ ਹੋਵੇ, ਸਮਰੱਥ ਹੋਵੇ, ਸ਼ਕਤੀਸ਼ਾਲੀ ਹੋਵੇ, ਉਸਨੂੰ ਆਪਣੇ ਗੁਣ, ਆਪਣੀ ਸ਼ਕਤੀ, ਆਪਣੀ ਕਲਾ ਪ੍ਰਗਟ ਕਰਨ ਲਈ ਦੂਸਰੇ ਦੇ ਸਹਾਰੇ ਦੀ ਜ਼ਰੂਰਤ ਹੈ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ-

*ਬਿਨੁ ਬਾਜੇ ਕੈਸੋ ਨਿਰਤਿਕਾਰੀ॥*

(ਅੰਗ ੧੧੪੦)

ਕੋਈ ਮਨੁੱਖ ਬਹੁਤ ਚੰਗਾ ਨਰਤਕ ਹੋਵੇ ਅਤੇ ਨਿਰਤ ਕਲਾ ਵਿਚ ਸੰਪੂਰਨ ਹੋਵੇ, ਪਰ ਕਿਸੇ ਵੀ ਨਰਤਕ ਨੂੰ ਕਲਾ ਪ੍ਰਗਟ ਕਰਨ ਲਈ ਤਾਲ ਚਾਹੀਦਾ ਹੈ, ਸਾਜ਼ਾਂ ਦੀ ਧੁੰਨ ਚਾਹੀਦੀ ਹੈ। ਜੇਕਰ ਤਾਲ ਨਹੀਂ, ਵਾਜੇ ਨਹੀਂ ਵੱਜ ਰਹੇ ਤਾਂ ਕੀ ਉਹ ਨੱਚ ਰਿਹਾ ਹੈ ? ਨਹੀਂ, ਉਹ ਨੱਚ ਨਹੀਂ ਰਿਹਾ, ਟੱਪ ਰਿਹਾ ਹੈ। ਨੱਚਣਾ ਉਹ ਹੁੰਦਾ ਹੈ ਜਿਹੜਾ ਤਾਲ ਵਿਚ ਹੋਵੇ।

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਹਰ ਕਲਾ ਦੇ ਮਾਹਿਰ ਹਨ, ਸੰਗੀਤਕਾਰ ਵੀ ਹਨ। ਉਹ ਮਹਾਨ ਸ਼ਾਇਰ ਅਤੇ ਕਵੀ ਵੀ ਹਨ। ਕਲਾ ਦੀਆਂ ਬਾਰੀਕੀਆਂ ਨੂੰ ਸਮਝਦੇ ਹਨ। ਪ੍ਰਮਾਤਮਾ ਸਰਬ-ਕਲਾ ਦਾ ਦਾਤਾ ਹੈ-

*ਹਮ ਮੂਰਖ ਤੁਮ ਚਤੁਰ ਸਿਆਣੇ ਤੂ ਸਰਬ ਕਲਾ ਕਾ ਗਿਆਤਾ॥*

(ਅੰਗ ੬੧੩)

ਪ੍ਰਮਾਤਮਾ ਹਰ ਤਰ੍ਹਾਂ ਦਾ ਗਿਆਨੀ ਹੈ, ਹਰ ਕਲਾ ਦਾ ਸਮਰੱਥ ਹੈ। ਜਦੋਂ ਵੀ ਕੋਈ ਪ੍ਰਮਾਤਮਾ ਨਾਲ ਜੁੜਦਾ ਹੈ ਤਾਂ ਉਸਦੇ ਅੰਦਰ ਵੀ ਕੋਈ ਨਾ ਕੋਈ ਕਲਾ ਪ੍ਰਵੇਸ਼ ਹੁੰਦੀ ਹੈ। ਭਾਵੇਂ ਚੌਕ ਵਿਚ ਬੈਠ ਕੇ ਰਵਿਦਾਸ ਜੁੱਤੀਆਂ ਗੰਢਦਾ ਹੈ, ਪਰ ਜਦੋਂ ਉਹ ਪ੍ਰਮਾਤਮਾ ਨਾਲ ਜੁੜਦਾ ਹੈ ਤਾਂ ਉਸਦੇ ਅੰਦਰੋਂ ਵੀ ਗੀਤ ਪ੍ਰਗਟ ਹੁੰਦਾ ਹੈ, ਸੰਗੀਤ ਪ੍ਰਗਟ ਹੁੰਦਾ ਹੈ। ਇਸ ਲਈ ਭਗਤਾਂ ਦੀ ਬਾਣੀ ਨੂੰ ਕਹਿੰਦੇ ਹਨ ਭਾਗਵਤ ਗੀਤਾ, ਕਿਉਂਕਿ ਪ੍ਰਮਾਤਮਾ ਦੇ ਗੀਤ ਹਨ।

ਕੁਰਸ਼ੇਤਰ ਦੇ ਮੈਦਾਨ ਵਿਚ ਸਮੇਂ ਦੇ ਅਵਤਾਰੀ ਪੁਰਸ਼ ਦੇ ਕੰਠ ਤੋਂ ਭਗਵਤ ਗੀਤਾ ਨਿਕਲੀ, ਪ੍ਰਮਾਤਮਾ ਦੇ ਗੀਤ ਨਿਕਲੇ। ਹਰ ਜੁੜਿਆ ਹੋਇਆ ਮਨੁੱਖ ਉਸਦੇ ਮੂੰਹੋਂ ਜੋ ਗੀਤ ਨਿਕਲਦੇ ਹਨ, ਉਹ ਭਾਗਵਤ ਗੀਤ ਹੀ ਹੁੰਦੇ ਹਨ, ਪ੍ਰਮਾਤਮਾ ਦੇ ਗੀਤ ਹੁੰਦੇ ਹਨ। ਕਬੀਰ ਕੱਪੜੇ ਬੁੰਨਦਾ ਹੈ, ਪਰ ਉਸ ਦੇ ਬੋਲ ਭਾਗਵਤ ਗੀਤਾ ਹਨ। ਹਰ ਉਹ ਸੰਤ ਜੋ ਪ੍ਰਮਾਤਮਾ ਨਾਲ ਜੁੜਿਆ ਹੈ, ਉਸ ਦੇ ਬੋਲ ਆਪਣੇ ਨਹੀਂ ਹੁੰਦੇ, ਪ੍ਰਮਾਤਮਾ ਦੇ ਬੋਲ ਹੁੰਦੇ ਹਨ। ਪ੍ਰਮਾਤਮਾ ਆਪ ਮਹਾਨ ਕਲਾਕਾਰ ਹੈ ਅਤੇ ਜੋ ਵੀ ਉਸ ਨਾਲ ਜੁੜ ਜਾਂਦਾ ਹੈ, ਉਹ ਵੀ ਮਹਾਨ ਕਲਾਕਾਰ ਹੋ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਹਰ ਤਰ੍ਹਾਂ ਦੀ ਕਲਾ ਵਿਚ ਮਾਹਿਰ ਹਨ।

ਕਹਿੰਦੇ ਹਨ ਜਿਸ ਤਰ੍ਹਾਂ ਦਾ ਮਨੁੱਖ ਦਾ ਸੁਭਾਅ ਹੋਵੇ, ਬੋਲ ਚਾਲ ਵਿਚ ਉਹ ਸੁਭਾਅ ਪ੍ਰਗਟ ਹੁੰਦਾ ਹੈ। ਮਨੁੱਖ ਦੀ ਰੋਜ਼ ਦੀ ਕਿਰਤ ਜਦੋਂ ਸੁਭਾਅ ਬਣ ਜਾਂਦੀ ਹੈ ਤਾਂ ਸੁਭਾਅ ਬੋਲ-ਚਾਲ ਵਿਚ ਪ੍ਰਗਟ ਹੁੰਦਾ ਹੈ। ਧੰਨ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ-

*ਬਿਨੁ ਬਾਜੇ ਕੈਸੋ ਨਿਰਤਿਕਾਰੀ॥*

(ਅੰਗ ੧੧੪੦)

ਕੋਈ ਨਿਰਤ ਕਲਾ ਵਿਚ ਨਿਪੁੰਨ ਹੋਵੇ, ਪਰ ਜੇਕਰ ਸਾਜ਼ ਨਹੀਂ ਤਾਂ ਉਹ ਨੱਚ ਨਹੀਂ ਸਕਦਾ—

*ਬਿਨੁ ਕੰਠੈ ਕੈਸੇ ਗਾਵਨਹਾਰੀ॥*

(ਅੰਗ ੧੧੪੦)

ਕੋਈ ਮਨੁੱਖ ਸੰਗੀਤ ਸਮਰਾਟ ਹੋਵੇ ਅਤੇ ਸੰਗੀਤ ਦੀਆਂ ਸਾਰੀਆਂ ਬਾਰੀਕੀਆਂ ਨੂੰ ਸਮਝਦਾ ਹੋਵੇ, ਹਰ ਰਾਗ ਦਾ ਉਸ ਕੋਲ ਪੂਰਾ ਗਿਆਨ ਹੋਵੇ, ਪਰ ਰਾਗ ਨੂੰ ਪ੍ਰਗਟ ਕਰਨ ਲਈ ਕੰਠ ਤਾਂ ਹੈ ਨਹੀਂ। ਸੁਰ ਦਾ ਗਿਆਨੀ ਹੈ, ਸੁਰ ਦਾ ਬੋਧ ਹੈ, ਪਰ ਸੁਰ ਵਿਚ ਕੰਠ ਨਹੀਂ ਹੈ। ਬੇਸੁਰੇ ਕੰਠ ਦੇ ਨਾਲ ਕੋਈ ਸੁਰ ਨੂੰ ਕਿਵੇਂ ਪ੍ਰਗਟ ਕਰੇ—

*ਬਿਨੁ ਕੰਠੈ ਕੈਸੇ ਗਾਵਨਹਾਰੀ॥*

ਰਾਗ ਨੂੰ ਕੰਠ ਚਾਹੀਦਾ ਹੈ, ਕੰਠ ਨੂੰ ਰਾਗ ਚਾਹੀਦਾ ਹੈ। ਤਾਲ ਨੂੰ ਨਿਰਤ ਚਾਹੀਦਾ ਹੈ, ਨਿਰਤ ਨੂੰ ਤਾਲ ਚਾਹੀਦਾ ਹੈ। ਮਹਾਰਾਜ ਦੀ ਬਾਣੀ ਕਹਿੰਦੀ ਹੈ ਕਿ ਉਹ ਮੇਰਾ ਠਾਕੁਰ ਹਰ ਸਮੇਂ ਬੋਲ ਰਿਹਾ ਹੈ। ਉਸ ਦਾ ਬੋਲ ਅਨਾਹਦ ਨਾਦ ਹੈ। ਇਕ ਤਾਂ ਆਹਦ ਹੈ, ਚੋਟ ਨਾਲ ਜੋ ਆਵਾਜ਼ ਪੈਦਾ ਹੁੰਦੀ ਹੈ। ਜੋ ਅਨਾਹਦ ਹੈ, ਜੋ ਦੋ ਚੀਜ਼ਾਂ ਦੇ ਟਕਰਾਉ ਤੋਂ ਨਹੀਂ ਪੈਦਾ ਹੁੰਦੀ, ਸਿੱਧੀ ਪ੍ਰਕਾਸ਼ ਤੋਂ ਆਉਂਦੀ ਹੈ, ਪ੍ਰਮਾਤਮਾ ਤੋਂ ਆਉਂਦੀ ਹੈ। ਗੁਰੂ ਦਾ ਦ੍ਰਿਸ਼ ਜੋ ਪ੍ਰਕਾਸ਼ ਹੈ ਉਹ ਪ੍ਰਮਾਤਮਾ ਹੈ, ਜੋ ਨਾਦ ਹੈ ਉਹ ਗੁਰੂ ਹੈ। ਕਿਉਂਕਿ ਪ੍ਰਕਾਸ਼ ਵਿਚੋਂ ਨਾਦ ਨਿਕਲਿਆ ਹੈ। ਨਾਦ ਪ੍ਰਕਾਸ਼ ਦੇ ਨਾਲ ਜੁੜਿਆ ਹੋਇਆ ਹੈ। ਇਸ ਲਈ ਗੁਰਬਾਣੀ ਕਹਿੰਦੀ ਹੈ ਕਿ ਗੁਰੂ

SIKHBOOKCLUB.COM

ਪ੍ਰਮਾਤਮਾ ਹੈ, ਪ੍ਰਮਾਤਮਾ ਗੁਰੂ ਹੈ।

*ਨਾਨਕ ਸੋਧੇ ਸਿੰਮ੍ਰਿਤਿ ਬੇਦ॥*
*ਪਾਰਬ੍ਰਹਮ ਗੁਰ ਨਾਹੀ ਭੇਦ॥*

(ਅੰਗ ੧੧੪੨)

ਪਾਰਬ੍ਰਹਮ ਅਤੇ ਗੁਰੂ ਵਿਚ ਭੇਦ ਨਹੀਂ। ਪ੍ਰਕਾਸ਼ ਦੇ ਰੂਪ ਵਿਚ ਪ੍ਰਮਾਤਮਾ ਘਰ ਹੈ, ਨਾਦ ਦੇ ਰੂਪ ਵਿਚ ਗੁਰੂ ਦਰ ਹੈ ਅਤੇ ਦਰ ਘਰ ਦੇ ਨਾਲ ਜੁੜਿਆ ਹੋਇਆ ਹੈ। ਸੁਰਤ ਸ਼ਬਦ ਨਾਲ ਜੁੜ ਗਈ ਤਾਂ ਦਰ ਖੁੱਲ੍ਹ ਗਿਆ। ਸੁਰਤ ਸ਼ਬਦ ਨਾਲ ਜੁੜੀ ਤਾਂ ਸ਼ਬਦ ਨੇ ਚਾਨਣਾ ਕਰ ਦਿੱਤਾ।

ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਅਕਤੀ ਨੂੰ, ਕਾਇਆ ਨੂੰ ਗੁਰੂ ਨਹੀਂ ਮੰਨਦੇ। ਇਸ ਦੀ ਕਾਇਆ ਮਿੱਟੀ ਦੀ ਢੇਰੀ ਹੈ। ਕਾਇਆ ਦਾ ਤਾਂ ਅੰਤ ਹੋ ਜਾਂਦਾ ਹੈ, ਫਿਰ ਕਹਿਣਾ ਪਏਗਾ ਕਿ ਗੁਰੂ ਮਰ ਗਿਆ। ਵਿਆਪਕ ਹੈ ਪ੍ਰਮਾਤਮਾ, ਵਿਆਪਕ ਹੈ ਗੁਰੂ-

*ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥*

(ਅੰਗ ੩੯੪)

SIKHBOOKCLUB.COM

ਜੋ ਸਦਾ ਸੰਗ ਨਹੀਂ, ਪ੍ਰਮਾਤਮਾ ਨਹੀਂ ਹੈ, ਜੋ ਸਦਾ ਸੰਗ ਨਹੀਂ, ਉਹ ਗੁਰੂ ਵੀ ਨਹੀਂ। ਕਿਸੇ ਜਗ੍ਹਾ ਵੀ ਸ਼ਬਦ ਦੀ ਧੁੰਨ ਅਲਾਪੋ ਅਤੇ ਪੁਕਾਰੋ, ਪ੍ਰਮਾਤਮਾ ਹਰ ਜਗ੍ਹਾ ਮੌਜੂਦ ਹੈ। ਪ੍ਰਮਾਤਮਾ ਤੋਂ ਜੋ ਆਵਾਜ਼ ਪ੍ਰਗਟ ਹੋਈ, ਉਹ ਸੰਗੀਤਮਈ ਹੈ।

*ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ॥*
*ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ॥*

(ਜਪੁ ਜੀ ਸਾਹਿਬ)

ਸ਼ਾਸਤਰੀ ਸੰਗੀਤ ਦੇ ਜਨਮ ਦਾਤੇ ਵੀ ਸੰਤ ਲੋਕ ਹਨ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿ ਰਹੇ ਹਨ ਕਿ ਰਬਾਬ ਕਿੰਨੀ ਵਧੀਆ ਕਿਉਂ ਨਾ ਹੋਵੇ, ਤੰਤੀ ਸਾਜ਼ਾਂ ਵਿਚੋਂ ਰਬਾਬ ਵਜਾਉਣਾ ਬੜਾ ਔਖਾ ਹੈ। ਇਹ ਇਕ ਅਜਿਹਾ ਸਾਜ਼ ਹੈ ਜਿਸ ਦੇ ਵਿਚ ਸੁਰ ਵੀ ਹੈ ਅਤੇ ਤਾਲ ਵੀ ਹੈ। ਲੰਮੀ ਯਾਤਰਾ ਹੁੰਦੀ ਸੀ ਅਤੇ ਦੋ ਸਾਜ਼ਾਂ ਨੂੰ ਨਾਲ ਲੈ ਕੇ ਲੰਮੀ ਯਾਤਰਾ ਕਰਨੀ, ਇਹ ਧੰਨ ਗੁਰੂ ਨਾਨਕ ਦੇਵ ਜੀ ਲਈ ਔਖੀ ਸੀ। ਰਬਾਬ ਇਕ ਛੋਟਾ ਜਿਹਾ ਸਾਜ਼ ਹੈ, ਜਿਸ ਦੇ ਵਿਚ ਸੁਰ ਵੀ ਹੈ, ਤਾਲ ਵੀ ਹੈ, ਇਹ ਸਤਿਗੁਰੂ ਨੂੰ ਪਿਆਰਾ ਲੱਗਿਆ। ਜਦੋਂ ਰਬਾਬ ਦੀ ਧੁੰਨ ਵੱਜ ਰਹੀ ਹੁੰਦੀ ਹੈ ਤਾਂ ਅਫ਼ਗਾਨੀ ਲੋਕ ਨੱਚਦੇ ਹਨ। ਪਰ ਰਬਾਬ ਨੂੰ ਵਜਾਉਣ ਲਈ ਕੋਈ ਟੁੱਕੜਾ ਚਾਹੀਦਾ ਹੈ, ਜਿਸ ਨਾਲ ਵਜਾਉਂਦੇ ਹਨ। ਜੇਕਰ ਉਹ ਨਿੱਕਾ ਜਿਹਾ ਟੁੱਕੜਾ ਨਹੀਂ ਹੈ ਤਾਂ ਰਬਾਬ ਨਹੀਂ ਵੱਜ ਸਕਦੀ। ਰਬਾਬ ਹੈ ਪਰ ਗੀਟ ਨਹੀਂ ਹੈ ਤਾਂ ਵੀ ਸੰਗੀਤ ਦਾ ਜਨਮ ਨਹੀਂ ਹੋਵੇਗਾ।

ਭਗਤ ਕਬੀਰ ਕਹਿੰਦੇ ਹਨ ਕਿ ਜਿਵੇਂ ਬੜੀ ਵਧੀਆ ਜ਼ਮੀਨ ਨਹੀਂ ਹੈ ਪਰ ਬੀਜ ਵੀ ਹੈ, ਹੱਲ ਵੀ ਹੈ ਤਾਂ ਬੀਜ ਕਿੱਥੇ ਬੋਏਗਾ, ਜ਼ਮੀਨ ਤਾਂ ਹੈ ਨਹੀਂ। ਜਦੋਂ ਕੋਈ ਬੀਜ ਉੱਗਦਾ ਹੈ ਤਾਂ ਜ਼ਮੀਨ ਵਿਚ ਉੱਗਦਾ ਹੈ। ਧਰਤੀ ਨੂੰ ਬੀਜ ਚਾਹੀਦਾ ਹੈ, ਬੀਜ ਨੂੰ ਧਰਤੀ ਚਾਹੀਦੀ ਹੈ। ਫਿਰ ਬੀਜ ਵੀ ਪ੍ਰਫੁੱਲਤ ਹੁੰਦਾ ਹੈ ਅਤੇ ਧਰਤੀ ਵੀ ਪ੍ਰਫੁੱਲਤ ਹੁੰਦੀ ਹੈ। ਬੀਜ ਅਤੇ ਧਰਤੀ ਦਾ ਸੰਯੋਗ ਧਰਤੀ ਨੂੰ ਹਰਾ ਕਰਦਾ ਹੈ, ਬੀਜ ਨੂੰ ਪ੍ਰਫ਼ੁੱਲਿਤ ਕਰਦਾ ਹੈ। ਅੱਗੇ ਚੱਲ ਕੇ ਕਬੀਰ ਜੀ ਕਹਿੰਦੇ ਹਨ ਕਿ ਕੋਈ ਇਸਤਰੀ ਮਾਂ ਬਣਨਾ ਚਾਹੁੰਦੀ ਹੈ ਕਿ ਮੈਂ ਮਾਂ ਹੋਵਾਂ, ਪਰ ਮਨੋਚਿੰਤਕ ਕਹਿੰਦੇ ਹਨ ਕਿ ਮਾਂ ਹੋਏ ਬਿਨਾਂ ਕਿਸੇ ਇਸਤਰੀ ਦੀ ਨਵਿਰਤੀ ਵੀ ਨਹੀਂ। ਪਰ ਪੁਰਸ਼ ਤੋਂ ਬਿਨਾਂ ਮਾਂ ਕਿਵੇਂ ਬਣੇਗੀ ? ਕੋਈ ਪੁਰਸ਼ ਪਿਤਾ ਬਣਨਾ ਚਾਹੁੰਦਾ ਹੈ, ਪਰ ਇਸਤਰੀ ਤੋਂ ਬਿਨਾਂ ਕੋਈ ਪਿਤਾ ਨਹੀਂ ਬਣ ਸਕਦਾ। ਪ੍ਰਮਾਤਮਾ ਨੇ ਨਿਯਮ ਬਣਾ ਦਿੱਤਾ ਹੈ। ਇਕੱਲੀ ਕੋਈ ਵੀ ਚੀਜ਼, ਕੋਈ ਵੀ ਵਸਤੂ ਕਿੰਨੀ ਸਮਰੱਥ ਕਿਉਂ ਨਾ ਹੋਵੇ, ਪਰ ਆਪਣੀ ਕਲਾ ਪ੍ਰਗਟ ਕਰਨ ਲਈ ਦੂਜੇ ਦਾ ਸਹਾਰਾ ਚਾਹੀਦਾ ਹੈ। ਕਹਿੰਦੇ ਹਨ ਕਿ ਕਿਸੇ ਬੰਦੇ ਕੋਲ ਵਧੀਆ ਸਾਬਣ ਹੋਵੇ ਕੱਪੜੇ ਦੀ ਮੈਲ ਕੱਢਣ ਦਾ। ਵਾਸ਼ਿੰਗ ਪਾਊਡਰ ਹੋਵੇ, ਵਧੀਆ ਸਾਬਣ ਹੋਵੇ ਪਰ ਪਾਣੀ ਕੋਈ ਨਹੀਂ ਤਾਂ ਪਾਣੀ ਤੋਂ ਬਿਨਾਂ ਇਹ ਸਾਬਣ ਕੱਪੜੇ ਦੀ ਮੈਲ ਕਿਵੇਂ ਕੱਢੇ। ਪਾਣੀ ਤਾਂ ਹੈ ਪਰ ਸਾਬਣ ਨਹੀਂ, ਵਾਸ਼ਿੰਗ ਪਾਊਡਰ ਨਹੀਂ, ਇਕੱਲਾ ਪਾਣੀ ਵੀ ਕੱਪੜੇ ਦੀ ਮੈਲ ਨਹੀਂ ਕੱਢ ਸਕਦਾ। ਪਾਣੀ ਨੂੰ ਸਾਬਣ ਚਾਹੀਦਾ ਹੈ, ਸਾਬਣ ਨੂੰ ਪਾਣੀ ਚਾਹੀਦਾ ਹੈ। ਦੋਹਾਂ ਦੇ ਮਿਲਾਪ ਨਾਲ ਮੈਲ ਨਿਕਲਦੀ ਹੈ। ਜੇਕਰ ਕੋਈ ਸਾਜ਼ ਹੈ, ਪਰ ਸਾਜ਼ਿੰਦਾ ਹੀ ਕੋਈ ਨਹੀਂ ਹੈ, ਕੋਈ ਵਜਾਉਣ ਵਾਲਾ ਨਹੀਂ ਹੈ ਤਾਂ ਤਬਲਾ ਆਪੇ ਥੋੜੀ ਵੱਜ ਜਾਏਗਾ। ਹੁਣ ਸਾਜ਼ਿੰਦਾ ਤਾਂ ਹੈ, ਪਰ ਸਾਜ਼ ਕੋਈ ਨਹੀਂ, ਤਬਲਾ ਕੋਈ ਨਹੀਂ ਤਾਂ ਫਿਰ ਸਾਜ਼ਾਂ ਦੀ ਧੁੰਨ ਕਿਥੋਂ ਕੱਢੇਗਾ। ਭਾਈ ਗੁਰਦਾਸ ਜੀ ਕਹਿੰਦੇ ਹਨ-

*ਜੈਸੇ ਬਿਨੁ ਪਵਨ ਕਵਨ ਗੁਨ ਚੰਦਨ ਸੈ,*
*ਬਿਨੁ ਮਲਿਆਗਰ ਪਵਨ ਕਤ ਬਾਸਿ ਹੈ॥*

ਕਹਿੰਦੇ ਹਨ ਕਿ ਚੰਦਨ ਦੀ ਖ਼ੁਸ਼ਬੂ ਤਾਂ ਬੜੀ ਹੈ। ਚੰਦਨ ਦੀ ਮਹਿਮਾ ਉਸ ਦੀ ਮਹਿਕ ਕਰਕੇ ਹੈ, ਪਰ ਜੇ ਹਵਾ ਹੀ ਨਾ ਚੱਲੇ ਤਾਂ ਚੰਦਨ ਦੀ ਮਹਿਕ ਚੰਦਨ ਵਿਚ ਹੀ ਰਹਿ ਜਾਏਗੀ, ਦੂਰ-ਦੁਰਾਡੇ ਨਹੀਂ ਫੈਲੇਗੀ। ਚੰਦਨ ਦੀ ਖ਼ੂਬੀ ਪ੍ਰਗਟ ਨਹੀਂ ਹੋ ਸਕਦੀ। ਚੰਦਨ ਦੀ ਖ਼ੁਸ਼ਬੂ ਖਿਲਾਰਨ ਲਈ, ਦੂਰ ਦੁਰਾਡੇ ਬਨਸਪਤੀ ਪ੍ਰਾਪਤ ਕਰਨ ਲਈ ਪਵਣ ਦੀ ਲੋੜ ਹੈ। ਪਵਣ ਤੋਂ ਬਿਨਾਂ ਚੰਦਨ ਦਾ ਕੋਈ ਗੁਣ ਨਹੀਂ। ਪਤਾ ਹੀ ਨਹੀਂ ਚੱਲੇਗਾ ਕਿ ਇਹ ਆਮ ਦਰੱਖ਼ਤ ਹੈ ਜਾਂ ਚੰਦਨ ਦਾ। ਜੇਕਰ ਚੰਦਨ ਨਹੀਂ ਹੈ ਤਾਂ ਹਵਾ ਰਾਹੀਂ ਵੀ ਖ਼ੁਸ਼ਬੂ ਬਾਹਰ ਨਹੀਂ ਆ ਸਕਦੀ। ਫਿਰ ਹਵਾ ਵੀ ਕਿਸੇ 'ਤੇ ਅਸਰ ਨਹੀਂ ਕਰ ਸਕਦੀ। ਪਵਣ ਨੂੰ ਸੁਗੰਧਤ ਹੋਣ ਲਈ ਚੰਦਨ ਚਾਹੀਦਾ ਹੈ।

ਦੂਜੀ ਉਦਾਹਰਨ-

*ਜੈਸੇ ਬਿਨੁ ਬੈਦ ਅਵਖਦ ਗੁਨ ਗੋਪਿ ਹੋਤ,*
*ਅਵਖਦ ਬਿਨੁ ਬੈਦ ਰੋਗਹਿ ਨ ਗ੍ਰਾਸ ਹੈ॥*

ਅਉਸ਼ਧੀਆਂ ਵਿਚ ਬੜੇ ਗੁਣ ਹਨ, ਪਰ ਵੈਦ ਹੀ ਨਾ ਹੋਵੇ ਤਾਂ ਜੜ੍ਹੀ-ਬੂਟੀਆਂ ਦੇ ਗੁਣ ਜੜ੍ਹੀ-ਬੂਟੀਆਂ ਵਿਚ ਹੀ ਰਹਿ ਜਾਣਗੇ। ਜਿਵੇਂ ਕੋਈ ਬੀਮਾਰ ਵੈਦ ਕੋਲ ਚਲਾ ਜਾਵੇ। ਵੈਦ ਉਸ ਦੀ ਪੂਰੀ ਜਾਂਚ ਪੜਤਾਲ ਕਰੇ। ਉਸਨੂੰ ਰੋਗ ਦੀ ਵੀ ਸਮਝ ਆ ਜਾਏ। ਰੋਗ ਦੇ ਕਾਰਨ ਦੀ ਵੀ ਸਮਝ ਆ ਜਾਏ, ਪਰ ਉਸ ਦੀ ਨਵਿਰਤੀ ਲਈ ਉਸ ਕੋਲ ਜੜ੍ਹੀ-ਬੂਟੀ ਨਹੀਂ। ਵੈਦ ਤੋਂ ਬਿਨਾਂ ਜੜ੍ਹੀ-ਬੂਟੀਆਂ ਨਿਰਗੁਣ ਹੋ ਜਾਂਦੀਆਂ ਹਨ ਅਤੇ ਜੜ੍ਹੀ-ਬੂਟੀਆਂ ਤੋਂ ਬਿਨਾਂ ਵੈਦ ਬੇਮਾਇਨੇ ਹੋ ਜਾਂਦਾ ਹੈ। ਦੋਹਾਂ ਨੂੰ ਅਲੱਗ ਅਲੱਗ ਕਰ ਦਿਉ ਤਾਂ ਦੋਵੇਂ ਨਿਰਗੁਣ ਹੋ ਜਾਂਦੇ ਹਨ। ਦੋਹਾਂ ਦੇ ਸੰਜੋਗ ਨਾਲ ਉਹ ਗੁਣਵਾਨ ਬਣਨਗੇ।

ਤੀਜੀ ਉਦਾਹਰਨ ਦਿੱਤੀ ਹੈ-

*ਜੈਸੇ ਬਿਨੁ ਬੋਹਿਥ ਨ ਪਾਰਿ ਪਰੈ ਖੇਵਟ ਸੈ,*
*ਖੇਵਟ ਬਿਹੂੰਨ ਕਤ ਬੋਹਿਥ ਬਿਸ੍ਰਾਸੁ ਹੈ॥*

SIKHBOOKCLUB.COM

(ਕਬਿਤ ਸਵੱਯੇ, ਭਾ: ਗੁਰਦਾਸ ਜੀ)

ਮਨੁੱਖ ਨੇ ਦਰਿਆ ਤੋਂ ਪਾਰ ਹੋਣਾ ਹੈ। ਬੇੜੀ ਤਾਂ ਹੈ, ਪਰ ਮਲਾਹ ਕੋਈ ਨਹੀਂ। ਮਲਾਹ ਤੋਂ ਬਿਨਾਂ ਬੇੜੀ ਕਿਵੇਂ ਚੱਲੇਗੀ। ਭਾਈ ਸਾਹਿਬ ਕਹਿੰਦੇ ਹਨ ਕਿ ਮਲਾਹ ਹੋਵੇ, ਪਰ ਬੇੜੀ ਨਾ ਹੋਵੇ, ਫਿਰ ਉਹ ਮੁਸਾਫ਼ਰਾਂ ਨੂੰ ਕਿਵੇਂ ਪਾਰ ਕਰੇਗਾ। ਇਹ ਕੁਝ ਉਦਾਹਰਨਾਂ ਹਨ, ਨਹੀਂ ਤਾਂ ਸੰਸਾਰ ਵਿਚ ਨਿਗਾਹ ਮਾਰੋ, ਇਕ ਵਸਤੂ ਦੂਜੇ ਦੇ ਸੰਜੋਗ ਨਾਲ ਹੀ ਕੰਮ ਕਰਦੀ ਹੈ।

ਪ੍ਰਮਾਤਮਾ ਨੇ ਰੂਹੇ ਜ਼ਮੀਨ 'ਤੇ ਜੋ ਕੁਝ ਬਣਾਇਆ ਹੈ, ਮਨੁੱਖ ਉਹਨਾਂ ਵਿਚੋਂ ਸਿਰਮੌਰ ਹੈ। ਕਿਸ ਤੱਤ ਤੋਂ ਸਿਰਮੌਰ ਹੈ, ਸਰੀਰਕ ਬੱਲ ਕਰਕੇ ? ਕਦੀ ਨਹੀਂ। ਕਿਸ ਕਰਕੇ ਇਹ ਮਹਾਨ ਹੈ ? ਸਾਹਸ ਵਿਚ ਸ਼ੇਰ ਅੱਗੇ ਹੈ। ਕੀ ਮਨੁੱਖ ਸੁਹੱਪਣ ਕਰਕੇ ਮਹਾਨ ਹੈ ? ਭਾਈ ਸਾਹਿਬ ਕਹਿੰਦੇ ਹਨ ਕਿ ਸੁੰਦਰਤਾ ਵਿਚ ਮੋਰ ਮਨੁੱਖ ਨਾਲੋਂ ਅੱਗੇ ਹੈ। ਉਸ ਦੀਆਂ ਅੱਖਾਂ ਬਹੁਤ ਖ਼ੂਬਸੂਰਤ ਹਨ। ਉਸ ਦੀ ਆਵਾਜ਼ ਵਿਚ ਬਹੁਤ ਮਿਠਾਸ ਹੈ। ਫਿਰ ਮਨੁੱਖ ਕਿਹੜੀ ਗੱਲ ਵਿਚ ਅੱਗੇ ਹੈ ? ਜਿੰਨੀ ਤੇਜ਼ੀ ਨਾਲ ਹਿਰਨ ਦੌੜ ਲੈਂਦੇ ਹਨ, ਮਨੁੱਖ ਨਹੀਂ ਦੌੜ ਸਕਦੇ। ਜਿੰਨੀ ਸੁਤੰਤਰਤਾ ਨਾਲ ਮੱਛੀ ਪਾਣੀ ਵਿਚ ਤੈਰਦੀ ਹੈ, ਮਨੁੱਖ ਨਹੀਂ ਤੈਰ ਸਕਦਾ। ਜਿੰਨੀ ਸੁਤੰਤਰਤਾ ਦੇ ਨਾਲ ਪੰਛੀ ਆਕਾਸ਼ ਵਿਚ ਉੱਡ ਲੈਂਦੇ ਹਨ, ਮਨੁੱਖ ਨਹੀਂ ਉੱਡ ਸਕਦਾ। ਜੇਕਰ ਸਰੀਰ ਬੱਲ ਨੂੰ ਲਉ, ਸਰੀਰਕ ਸਮਰੱਥਾ ਨੂੰ ਲਉ, ਸਰੀਰਕ ਕਲਾ ਨੂੰ ਲਉ ਤਾਂ ਪਸ਼ੂ ਪੰਛੀ ਅੱਗੇ ਹਨ। ਫਿਰ ਇਹ ਧਰਤੀ ਦਾ ਸਿਰਤਾਜ ਹੈ, ਇਸਨੂੰ ਇਸਲਾਮ ਅਸ਼ਰਫੁਲ ਮਖ਼ਲੂਕਾਤ ਕਹਿੰਦਾ ਹੈ, ਕਿਸ ਬੇਸ 'ਤੇ ਕਹਿੰਦਾ ਹੈ ? ਕਿਉਂਕਿ ਇਸ ਕੋਲ ਅਕਲ ਹੈ, ਇਸ

ਕੋਲ ਬੁੱਧ ਹੈ। ਇਸ ਅਕਲ ਦੇ ਨਾਲ ਪਹਾੜ ਜਿੰਨੇ ਹਾਥੀ ਇਸ ਨੇ ਆਪਣੇ ਕਾਬੂ ਵਿਚ ਰੱਖੇ ਹਨ। ਕਈ ਗੁਣਾ ਸ਼ਕਤੀਸ਼ਾਲੀ ਹਾਥੀ ਨੂੰ ਇਕ ਮੁਹਾਵਤ ਚਲਾ ਰਿਹਾ ਹੈ। ਬੁੱਧ ਦੇ ਨਾਲ ਹੀ ਮਨੁੱਖ ਨੇ ਸ਼ੇਰ ਨੂੰ ਪਿੰਜਰੇ ਵਿਚ ਕੈਦ ਕੀਤਾ ਹੋਇਆ ਹੈ। ਬੌਧਿਕ ਬੱਲ ਨਾਲ ਬੰਦੇ ਨੇ ਦਰਿਆਵਾਂ 'ਤੇ ਡੈਮ ਬਣਾਏ ਹਨ। ਮਨੁੱਖ ਦੀ ਸਿਆਣਪ ਬੜੀ ਅਜ਼ੀਮ ਹੈ। ਮਨੁੱਖ ਕੋਲ ਬੌਧਿਕ ਬੱਲ ਬੜਾ ਮਹਾਨ ਹੈ। ਪ੍ਰਮਾਤਮਾ ਨੇ ਬਹੁਤ ਕੁਝ ਬਣਾਇਆ ਹੈ, ਪਰ ਇਨਸਾਨ ਤੋਂ ਅੱਗੇ ਕੁਝ ਨਹੀਂ। ਸਿਖਰ ਦੀ ਜਿਹੜੀ ਬਣਤਰ ਹੈ ਉਹ ਇਨਸਾਨ ਹੈ। ਗੁਰਬਾਣੀ ਚੇਤੇ ਕਰਾਉਂਦੀ ਹੈ ਕਿ ਤੂੰ ਇਸ ਧਰਤੀ 'ਤੇ ਸਭ ਤੋਂ ਵੱਡਾ ਹੈਂ। ਉੱਚੇ ਦਾ ਆਸਰਾ ਲਏਂਗਾ ਤਾਂ ਉੱਚਾ ਹੋ ਜਾਏਂਗਾ। ਜੇ ਨੀਵੇਂ ਦਾ ਆਸਰਾ ਫੜੇਂਗਾ ਤਾਂ ਨੀਵਾਂ ਹੋ ਜਾਏਂਗਾ। ਇਸ ਲਈ ਸਹਾਰਾ ਲੱਭਣ ਵਿਚ ਸਿਆਣਪ ਵਰਤ।

ਛੋਟੇ ਸਾਧਨਾਂ ਦੇ ਨਾਲ ਵੱਡੇ ਕਾਰਜ ਨਹੀਂ ਹੁੰਦੇ। ਜੇ ਨਗਾਰਾ ਬਣਾਉਣਾ ਹੈ ਤਾਂ 100 ਚੂਹਿਆਂ ਦੀ ਖੱਲ ਵੀ ਹੋਵੇ ਤਾਂ ਵੀ ਨਹੀਂ ਬਣਨਾ। ਇਕ ਊਠ ਦੀ ਖੱਲ ਚਾਹੀਦੀ ਹੈ ਨਗਾਰੇ ਨੂੰ ਮੜ੍ਹਨ ਲਈ। ਦਰਿਆ ਤੋਂ ਪਾਰ ਹੋਣਾ ਹੈ ਤਾਂ ਕਾਗ਼ਜ਼ ਦੀ ਬੇੜੀ ਵਿਚ ਬੈਠ ਕੇ ਨਹੀਂ ਪਾਰ ਹੋ ਸਕਦੇ। ਕਾਗ਼ਜ਼ ਦੀ ਬੇੜੀ ਵਿਚ ਕੋਈ ਕੀੜੀ ਬੈਠ ਕੇ ਪਾਰ ਹੋ ਸਕਦੀ ਹੈ। ਵੱਡੇ ਕੰਮਾਂ ਦੀ ਪੂਰਤੀ ਲਈ ਸਾਧਨ ਵੱਡੇ ਚਾਹੀਦੇ ਹਨ। ਮਨੁੱਖ ਮਹਾਨ ਹੋਣਾ ਚਾਹੁੰਦਾ ਹੈ ਅਤੇ ਇੰਨਾ ਮਹਾਨ ਹੋਣਾ ਚਾਹੁੰਦਾ ਹੈ ਕਿ-

SIKHBOOKCLUB.COM

*ਨਉ ਖੰਡ ਜੀਤੇ ਸਭਿ ਥਾਨ ਥਨੰਤਰ॥*

(ਅੰਗ ੩੭੧)

ਇਕ ਸ਼ਹਿਰ ਦੇ ਲੋਕੀਂ ਨਹੀਂ, ਇਕ ਮੁਲਕ ਦੇ ਲੋਕੀਂ ਨਹੀਂ, ਨਉ ਖੰਡਾਂ ਦੇ ਲੋਕੀਂ ਮੈਨੂੰ ਜਾਣਨ ਕਿ ਮੈਂ ਕੌਣ ਹਾਂ। ਮਨੁੱਖ ਸਾਰੇ ਜਗਤ ਵਿਚ ਪ੍ਰਗਟ ਹੋਣਾ ਚਾਹੁੰਦਾ ਹੈ। ਕੋਈ ਸਾਰੀ ਸ੍ਰਿਸ਼ਟੀ ਦਾ ਰਾਜਾ ਹੋ ਜਾਏ, ਅਵਲ ਤਾਂ ਅੱਜ ਤੱਕ ਇਤਿਹਾਸ ਵਿਚ ਅਜਿਹਾ ਹੋਇਆ ਨਹੀਂ। ਸੁਪਨਾ ਜ਼ਰੂਰ ਲਿਆ ਸੀ ਸਿਕੰਦਰ ਨੇ, ਪਰ ਸਫਲਤਾ ਨਹੀਂ ਮਿਲੀ। ਮਹਾਰਾਜ ਦੀ ਬਾਣੀ ਦਾ ਫ਼ੁਰਮਾਣ ਹੈ-

*ਸਗਲ ਸ੍ਰਿਸਟਿ ਕੋ ਰਾਜਾ ਦੁਖੀਆ॥*
*ਹਰਿ ਕਾ ਨਾਮੁ ਜਪਤ ਹੋਇ ਸੁਖੀਆ॥*

(ਅੰਗ ੨੬੪)

ਜੇਕਰ ਸਾਰੀ ਸ੍ਰਿਸ਼ਟੀ ਦਾ ਮਾਲਕ ਵੀ ਬਣ ਜਾਏ, ਨਉ ਖੰਡ ਸ੍ਰਿਸ਼ਟੀ ਵਿਚ ਜਾਣਿਆ ਵੀ ਜਾਏ ਤਾਂ ਵੀ ਅੰਦਰ ਦੀ ਵਿਆਕੁਲਤਾ, ਬੇਚੈਨੀ ਨਹੀਂ ਜਾਏਗੀ। ਕਿਉਂ ? ਮਨੁੱਖ ਮਹਾਨ ਹੈ, ਆਪਣੇ ਤੋਂ ਮਹਾਨ ਦਾ ਆਸਰਾ ਫੜੇਗਾ ਤਾਂ ਆਨੰਦਿਤ ਹੋਵੇਗਾ, ਵਰਨਾ ਨਹੀਂ। ਛੋਟੇ ਸਹਾਰਿਆਂ ਨਾਲ ਮਨੁੱਖ ਮਹਾਨ ਨਹੀਂ ਹੋ ਸਕਦਾ। ਕੋਈ ਮਨੁੱਖ ਬੜੀ ਉਚਾਈ ਤੋਂ ਡਿੱਗ

ਗਿਆ ਹੋਵੇ ਤੇ ਫਿਰ ਵੀ ਸੋਚੇ ਕਿ ਮੈਂ ਹਵਾ ਨੂੰ ਫੜ ਲੈਂਦਾ ਤਾਂ ਸ਼ਾਇਦ ਡਿੱਗਣ ਤੋਂ ਬੱਚ ਜਾਂਦਾ। ਡਿੱਗਦੇ ਹੋਏ ਮਨੁੱਖ ਦਾ ਪਵਣ ਸਹਾਰਾ ਨਹੀਂ ਬਣ ਸਕਦੀ। ਭਾ: ਗੁਰਦਾਸ ਜੀ ਕਹਿੰਦੇ ਹਨ-

*ਗਿਰਤ ਅਕਾਸ ਤੇ ਪਰਤ ਪ੍ਰਿਥੀ ਪਰ ਜਾਉ,*
*ਗਹੈ ਆਸਰੋ ਪਵਨ ਕਵਨਹਿ ਕਾਜ ਹੈ॥*

ਦੂਜਾ ਨੁਕਤਾ ਭਾਈ ਗੁਰਦਾਸ ਜੀ ਦਿੰਦੇ ਹਨ ਕਿ-

*ਜਰਤ ਬੈਸੰਤਰ ਜਉ ਧਾਇ ਧਾਇ ਧੂਮ ਗਹੈ,*
*ਨਿਕਸਿਓ ਨ ਜਾਇ ਖਲ ਬੁਧਿ ਉਪਰਾਜ ਹੈ॥*

ਕੋਈ ਮਨੁੱਖ ਜਵਾਲਾਮੁੱਖੀ ਅੱਗ ਵਿਚ ਡਿੱਗ ਜਾਏ ਤੇ ਹੁਣ ਧੂੰਏਂ ਨੂੰ ਫੜ ਕੇ ਬਾਹਰ ਨਿਕਲਣ ਦੀ ਕੋਸ਼ਿਸ਼ ਕਰੇ, ਜੱਲਦੇ ਹੋਏ ਮਨੁੱਖ ਦਾ ਧੂੰਆਂ ਆਸਰਾ ਨਹੀਂ ਬਣ ਸਕਦਾ। ਮਨੁੱਖ ਇਕੱਲਾ ਉੱਚੀ ਜਗ੍ਹਾ ਤੋਂ ਨਹੀਂ ਡਿੱਗਦਾ, ਦੂਜਿਆਂ ਦੀਆਂ ਨਜ਼ਰਾਂ ਤੋਂ ਵੀ ਡਿੱਗ ਜਾਂਦਾ ਹੈ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਕੋਈ ਬਹੁਤ ਉਪਰੋਂ ਬੁਲੰਦੀ ਤੋਂ ਥੱਲੇ ਖੱਡ ਵਿਚ ਡਿੱਗ ਗਿਆ ਹੈ। ਸਾਗਰ ਬਹੁਤ ਗਹਿਰਾ ਹੋਵੇ ਤੇ ਉਸ ਵਿਚ ਕੋਈ ਡਿੱਗ ਪਵੇ। ਭਿਅੰਕਰ ਅੱਗ ਵਿਚ ਕੋਈ ਡਿੱਗ ਪਵੇ। ਇਹ ਤਿੰਨ ਉਦਾਹਰਣਾਂ ਕਿਸ ਪ੍ਰਥਾਏ ਦਿੱਤੀਆਂ ਹਨ, ਬਹੁਤ ਬੁਲੰਦੀ ਤੋਂ ਡਿੱਗਣਾ, ਭਿਅੰਕਰ ਅੱਗ ਵਿਚ ਡਿੱਗਣਾ ਅਤੇ ਬਹੁਤ ਗਹਿਰੇ ਪਾਣੀ ਦੇ ਬਹਾਅ ਵਿਚ ਡੁੱਬਣਾ ? ਘਰੇਲੂ ਚਿੰਤਾ, ਘਰ ਦਾ ਕਲੇਸ਼ ਇੰਨੀ ਭਿਅੰਕਰ ਅੱਗ ਹੈ, ਇੰਨੀ ਭਿਅੰਕਰ ਗਹਿਰਾਈ ਹੈ, ਇੰਨਾ ਭਿਅੰਕਰ ਡੁੱਬਣਾ ਹੈ, ਮਹਾਰਾਜ ਕਹਿੰਦੇ ਹਨ, ਇਸ ਦੇ ਸਾਹਮਣੇ ਹਿਮਾਲੀਆ ਤੋਂ ਡਿੱਗਣਾ, ਜ਼ਿੰਦਾ ਅੱਗ ਵਿਚ ਸੜਨਾ, ਪਾਣੀ ਵਿਚ ਡੁੱਬਣਾ ਕੁਝ ਵੀ ਨਹੀਂ। ਭਾਈ ਗੁਰਦਾਸ ਜੀ ਇਸੇ ਭਾਵ ਨੂੰ ਲੈ ਕੇ ਸਮਝਾ ਰਹੇ ਹਨ ਕਿ ਬੜੀ ਮਾਣ-ਮਰਿਆਦਾ ਸੀ, ਬੜੀ ਸ਼ਾਨੋ-ਸ਼ੌਕਤ ਸੀ ਪਰ ਡਿੱਗ ਗਿਆ। ਇਕ ਆਲਮ ਦਾ ਇੰਝ ਕਹਿਣਾ ਹੈ

*ਮਿਟੇ ਜ਼ਿੰਦਗੀ ਕੇ ਨਿਸ਼ਾਂ ਕੈਸੇ ਕੈਸੇ। ਜ਼ਮੀਂ ਖਾ ਗਈ ਆਸਮਾਂ ਕੈਸੇ ਕੈਸੇ।*

ਆਸਮਾਨ ਦੀ ਤਰ੍ਹਾਂ ਜਿਨ੍ਹਾਂ ਦੀ ਸ਼ਾਨੋ-ਸ਼ੌਕਤ ਸੀ, ਜ਼ਮੀਨ ਖਾ ਗਈ। ਭਾਈ ਗੁਰਦਾਸ ਜੀ ਕਹਿੰਦੇ ਹਨ, ਜੇ ਇਹ ਬੁਲੰਦੀ ਤੋਂ ਡਿੱਗ ਰਿਹਾ ਹੋਵੇ ਅਤੇ ਕਹੇ ਮੈਂ ਹਵਾ ਨੂੰ ਫੜ ਕੇ ਬਚ ਜਾਵਾਂ, ਨਹੀਂ ਬੱਚ ਸਕੇਗਾ। ਇਹ ਨਿੱਕਾ ਸਹਾਰਾ ਹੈ। ਜਵਾਲਾਮੁੱਖੀ ਅੱਗ ਵਿਚ ਸੜ ਰਿਹਾ ਹੋਵੇ ਅਤੇ ਧੂੰਏਂ ਨੂੰ ਫੜ ਕੇ ਬਾਹਰ ਨਿਕਲਣ ਦੀ ਕੋਸ਼ਿਸ਼ ਕਰੇ, ਵਿਅਰਥ ਆਸਰਾ ਹੈ।

*ਸਾਗਰ ਅਪਾਰ ਧਾਰ ਬੂਡਤ ਜੋ ਫੇਨ ਗਹੈ,*
*ਅਨਿਥਾ ਬੀਚਾਰ ਪਾਰ ਜੈਬੇ ਕਉ ਨ ਸਾਜ ਹੈ॥*

ਕੋਈ ਅਥਾਹ ਸਮੁੰਦਰ ਦੀਆਂ ਲਹਿਰਾਂ ਵਿਚ ਡੁੱਬ ਰਿਹਾ ਹੋਵੇ ਤੇ ਡੁੱਬਦਿਆਂ ਡੁੱਬਦਿਆਂ ਕੋਈ ਸੋਚੇ ਕਿ ਮੈਂ ਸਮੁੰਦਰ ਦੀ ਝੱਗ ਨੂੰ ਫੜ ਲਵਾਂ ਤੇ ਇਹ ਝੱਗ ਮੈਨੂੰ ਕਿਨਾਰੇ 'ਤੇ ਲਾ

ਦੇਵੇਗੀ। ਨਹੀਂ, ਡੁੱਬਦਾ ਮਨੁੱਖ ਦਾ ਝੱਗ ਸਹਾਰਾ ਨਹੀਂ ਬਣ ਸਕਦੀ, ਭਾਈ ਸਾਹਿਬ ਕਹਿੰਦੇ ਹਨ ਕਿ ਤੂੰ ਸਿਰਮੌਰ ਹੈਂ, ਆਪਣੇ ਤੋਂ ਛੋਟੇ ਦਾ ਸਹਾਰਾ ਫੜਨਾ ਇੰਝ ਹੈ ਜਿਵੇਂ ਕੋਈ ਡਿੱਗਦਾ ਹੋਇਆ ਪਵਣ ਨੂੰ ਫੜੇ, ਜੱਲਦਾ ਹੋਇਆ ਧੂੰਏ ਨੂੰ ਫੜੇ, ਡੁੱਬਦਾ ਹੋਇਆ ਝੱਗ ਨੂੰ ਫੜੇ।

*ਤੈਸੇ ਆਵਾ ਗਵਨ ਦੁਖਤ ਆਨ ਦੇਵ ਸੇਵ,*
*ਬਿਨੁ ਗੁਰ ਸਰਨਿ ਨ ਮੋਖ ਪਦੁ ਰਾਜ ਹੈ॥੪੭੩॥*

(ਕੱਬਿਤ ਸਵੱਯੇ ਭਾ: ਗੁਰਦਾਸ)

ਇਕ ਪ੍ਰਮਾਤਮਾ ਗੁਰੂ ਨੂੰ ਛੱਡ ਕੇ ਹੋਰ ਹੋਰ ਜਿਹੜੇ ਆਸਰੇ ਫੜ ਰਿਹਾ ਹੈ? ਨਾ ਇਹ ਸੜਨ ਤੋਂ ਬਚੇਗਾ, ਨਾ ਇਹ ਡਿੱਗਣ ਤੋਂ ਬਚੇਗਾ, ਨਾ ਇਹ ਡੁੱਬਣ ਤੋਂ ਬਚੇਗਾ। ਉਸ ਦਾ ਆਸਰਾ ਫੜ। ਵਿਆਪਕ ਹੈ ਪ੍ਰਮਾਤਮਾ ਪ੍ਰਕਾਸ਼ ਦੇ ਰੂਪ ਵਿਚ, ਵਿਆਪਕ ਹੈ ਪ੍ਰਮਾਤਮਾ ਸ਼ਬਦ ਦੇ ਰੂਪ ਵਿਚ, ਉਹ ਠਾਕੁਰ ਹਰ ਜਗ੍ਹਾ ਦੇਖ ਰਿਹਾ ਹੈ, ਕਿਉਂਕਿ ਵਿਆਪਕ ਹੈ। ਮਹਾਰਾਜ ਕਹਿੰਦੇ ਹਨ ਕਿ ਉਸ ਦਾ ਆਸਰਾ ਫੜ, ਜ਼ਿੰਦਗੀ ਵਿਚ ਕਦੀ ਬੇਆਸਰਾ ਨਹੀਂ ਹੋਵੇਂਗਾ। ਬਾਕੀ ਜਿਹੜੇ ਆਸਰੇ ਫੜੇਂਗਾ ਤਾਂ ਬੇਆਸਰਾ ਹੋ ਜਾਏਗਾ। ਜਿਹੜਾ ਪ੍ਰਮਾਤਮਾ ਦਾ ਆਸਰਾ ਫੜ ਲੈਂਦਾ ਹੈ, ਜ਼ਿੰਦਗੀ ਵਿਚ ਕਦੀ ਵੀ ਬੇਆਸਰਾ ਨਹੀਂ ਹੁੰਦਾ। ਨਾ ਪ੍ਰਮਾਤਮਾ ਮਰਦਾ ਹੈ, ਨਾ ਉਹ ਬੇਆਸਰਾ ਹੁੰਦਾ ਹੈ। ਗੁਰੂ ਘਰ ਦੀ ਇਹ ਮਰਯਾਦਾ ਹੈ ਕਿ ਕੋਈ ਵੀ ਕਾਰਜ ਕਰਨਾ ਹੈ ਤਾਂ ਆਸਰਾ ਗੁਰੂ ਦਾ ਹੈ। ਗੁਰੂ ਦੇ ਸ਼ਬਦ ਦਾ ਆਸਰਾ ਲਉ। ਸ਼ਬਦ ਸਾਨੂੰ ਚਾਨਣਾ ਦਿੰਦਾ ਹੈ। ਸੰਸਾਰ ਸ਼ਬਦ ਤੋਂ ਆਇਆ ਹੈ ਤੇ ਸ਼ਬਦ ਸੰਸਾਰ ਵਿਚ ਮੌਜੂਦ ਹੈ। ਕਿਉਂਕਿ ਇਹ ਆਹਦ ਸ਼ਬਦ ਨਹੀਂ ਹੈ, ਅਨਾਹਦ ਹੈ।

SIKHBOOKCLUB.COM

ਆਹਦ ਸ਼ਬਦ ਦੋ ਚੀਜ਼ਾਂ ਦੇ ਟਕਰਾਉ ਤੋਂ ਪੈਦਾ ਹੁੰਦਾ ਹੈ। ਜਿਵੇਂ ਦੋ ਹੱਥਾਂ ਨਾਲ ਤਾਲੀ ਵੱਜਦੀ ਹੈ, ਇਕ ਨਾਲ ਨਹੀਂ। ਟਕਰਾਉ ਤੋਂ ਜਿਹੜੀ ਧੁਨੀ ਪੈਦਾ ਹੁੰਦੀ ਹੈ, ਉਸ ਨੂੰ ਆਹਦ ਸ਼ਬਦ ਕਹਿੰਦੇ ਹਨ। ਅਨਾਹਦ ਸ਼ਬਦ ਜੋ ਸਿੱਧਾ ਪ੍ਰਮਾਤਮਾ ਤੋਂ ਆਇਆ ਹੈ। ਅਨਾਹਦ ਸ਼ਬਦ ਵਿਆਪਕ ਹੈ, ਉਸੇ ਤੋਂ ਸੰਸਾਰ ਬਣਿਆ ਹੈ। ਸੰਸਾਰ ਵਿਚ ਪ੍ਰਕਾਸ਼ ਦੇ ਰੂਪ ਵਿਚ ਪ੍ਰਮਾਤਮਾ ਮੌਜੂਦ ਹੈ। ਸੰਸਾਰ ਵਿਚ ਸ਼ਬਦ ਦੇ ਰੂਪ ਵਿਚ ਗੁਰੂ ਮੌਜੂਦ ਹੈ। ਜੇਕਰ ਉਸਨੂੰ ਕਿਸੇ ਨਾਪਣਾ, ਤੋਲਣਾ, ਸਮਝਣਾ ਹੋਵੇ ਤਾਂ ਇਸ ਤਰ੍ਹਾਂ ਬਿਆਨ ਕੀਤਾ ਜਾ ਸਕਦਾ ਹੈ ਕਿ ਜੋ ਪ੍ਰਕਾਸ਼ ਦੇ ਰੂਪ ਵਿਚ ਪ੍ਰਮਾਤਮਾ ਹੈ, ਉਹੀ ਸ਼ਬਦ ਦੇ ਰੂਪ ਵਿਚ ਗੁਰੂ ਹੈ ਅਤੇ ਜੋ ਸ਼ਬਦ ਦੇ ਰੂਪ ਵਿਚ ਗੁਰੂ ਹੈ, ਉਹੀ ਪ੍ਰਕਾਸ਼ ਦੇ ਰੂਪ ਵਿਚ ਪ੍ਰਮਾਤਮਾ ਹੈ। ਪ੍ਰਕਾਸ਼ ਦੇ ਰੂਪ ਵਿਚ ਪ੍ਰਮਾਤਮਾ ਘਰ ਹੈ, ਸ਼ਬਦ ਦੇ ਰੂਪ ਵਿਚ ਗੁਰੂ ਦਰ ਹੈ। ਘਰ ਵਿਚ ਜੇ ਪ੍ਰਵੇਸ਼ ਕਰਨਾ ਹੈ ਤਾਂ ਪਹਿਲਾਂ ਦਰ 'ਤੇ ਆਉਣਾ ਪਵੇਗਾ। ਦਰ ਪਹਿਲਾਂ ਹੈ। ਸੁਰਤ ਨੂੰ, ਧਿਆਨ ਨੂੰ ਪ੍ਰਮਾਤਮਾ ਤੱਕ ਲੈ ਕੇ ਜਾਣਾ ਹੈ ਤਾਂ ਪਹਿਲਾਂ ਭਗਵਾਨ ਦੇ ਦਰ 'ਤੇ ਆਉਣਾ ਪਵੇਗਾ।

ਪ੍ਰਕਾਸ਼ ਹੈ ਪ੍ਰਮਾਤਮਾ, ਸ਼ਬਦ ਹੈ ਗੁਰੂ। ਪਾਰਬ੍ਰਹਮ ਅਤੇ ਗੁਰੂ ਵਿਚ ਕੋਈ ਭੇਦ ਨਹੀਂ।

*ਨਾਨਕ ਸੋਧੇ ਸਿੰਮ੍ਰਿਤਿ ਬੇਦ॥*
1 *ਪਾਰਬ੍ਰਹਮ ਗੁਰ ਨਾਹੀ ਭੇਦ॥*

ਮਨੁੱਖ ਮਹਾਨ ਹੈ ਅਤੇ ਉਸਨੂੰ ਉੱਚਿਆਂ ਦਾ ਆਸਰਾ ਲੈਣਾ ਚਾਹੀਦਾ ਹੈ, ਨੀਵਿਆਂ ਦਾ ਨਹੀਂ। ਸਤਿਗੁਰੂ ਸਾਡੇ ਸਾਰਿਆਂ 'ਤੇ ਰਹਿਮਤ ਕਰਨ। ਸਾਨੂੰ ਸਾਰਿਆਂ ਨੂੰ ਸਭ ਤੋਂ ਉੱਚੇ ਦਾ ਆਸਰਾ ਬਖ਼ਸ਼ਣ। ਅਜਿਹੇ ਆਸਰੇ ਤੋਂ ਮਨੁੱਖ ਕਦੀ ਬੇਆਸਰਾ ਨਹੀਂ ਹੁੰਦਾ, ਕਿਉਂਕਿ ਉਹ ਵਿਆਪਕ ਹੈ, ਸਮਰੱਥ ਹੈ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



SIKHBOOKCLUB.COM

# ਅਰਥ ਧਰਮ ਕਾਮ ਮੋਖ ਕਾ ਦਾਤਾ

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥
ਸਤਿਕਾਰ ਯੋਗ ਸਾਧ ਸੰਗਤ ਜੀ!
ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਮਨੁੱਖੀ ਤਨ ਦੀ ਜੋ ਖੋਜ ਕੀਤੀ ਗਈ ਹੈ, ਇਸ ਦਾ ਕੁਝ ਹਿੱਸਾ ਅਸਥੂਲ ਹੈ ਅਤੇ ਅਸਥੂਲ ਹਿੱਸਾ ਜ਼ਰੂਰਤਾਂ ਉੱਤੇ ਖੜਾ ਹੈ। ਕੁਝ ਹਿੱਸਾ ਸੂਖਸ਼ਮ ਹੈ ਅਤੇ ਉਸ ਦੀਆਂ ਲੋੜਾਂ ਵੀ ਸੂਖਸ਼ਮ ਹਨ। ਉਂਝ ਤਾਂ ਅਨਗਿਣਤ ਪਦਾਰਥ ਇਸ ਜੀਵਨ ਲਈ ਚਾਹੀਦੇ ਹਨ ਪਰ ਚਾਰ ਪਦਾਰਥਾਂ ਦੀ ਮਹਾਨਤਾ ਗੁਰਬਾਣੀ ਨੇ ਅਤੇ ਹੋਰ ਧਰਮ ਗ੍ਰੰਥਾਂ ਨੇ ਵਿਸ਼ੇਸ਼ ਰੂਪ ਵਿਚ ਕਥਨ ਕੀਤੀ ਹੈ। ਉਹ ਚਾਰ ਪਦਾਰਥ ਇਹ ਹਨ—ਧਰਮ, ਅਰਥ, ਕਾਮ, ਮੋਖ। ਦੋ ਪਦਾਰਥਾਂ ਦਾ ਸੰਬੰਧ ਸੰਸਾਰ ਨਾਲ ਹੈ ਅਤੇ ਦੋ ਪਦਾਰਥਾਂ ਦਾ ਸੰਬੰਧ ਅਧਿਆਤਮ ਨਾਲ ਹੈ। ਸੰਸਾਰ ਦਾ ਜੋ ਪ੍ਰਗਟ ਹਿੱਸਾ ਹੈ, ਜੋ ਗੁਪਤ ਹਿੱਸਾ ਹੈ ਉਹ ਤਾਂ ਨਿਰੰਕਾਰ ਹੈ ਅਤੇ ਜੋ ਨਿਰੰਕਾਰ ਦਾ ਪ੍ਰਗਟ ਹਿੱਸਾ ਹੈ, ਉਹ ਸੰਸਾਰ ਹੈ। ਮਕਾਨ ਦਿਖਾਈ ਦਿੰਦਾ ਹੈ ਪਰ ਬੁਨਿਆਦਾਂ ਦਿਖਾਈ ਨਹੀਂ ਦਿੰਦੀਆਂ। ਦਰੱਖ਼ਤ ਦਿਖਾਈ ਦਿੰਦਾ ਹੈ, ਪਰ ਜੜ੍ਹਾਂ ਦਿਖਾਈ ਨਹੀਂ ਦਿੰਦੀਆਂ। ਸਰੀਰ ਦਿਖਾਈ ਦਿੰਦਾ ਹੈ, ਪਰ ਆਤਮਾ ਦਿਖਾਈ ਨਹੀਂ ਦਿੰਦੀ। ਪਰ ਆਤਮਾ ਹੈ, ਜੜ੍ਹ ਹੈ, ਨਿਰੰਕਾਰ ਹੈ। ਪੱਤਿਆਂ ਦੀਆਂ ਸ਼ਾਖ਼ਾਵਾਂ ਦੀ ਆਪਣੀ ਲੋੜ ਹੈ, ਜੜ੍ਹਾਂ ਦੀ ਆਪਣੀ ਲੋੜ ਹੈ। ਸਰੀਰ ਦੀ ਆਪਣੀ ਲੋੜ ਹੈ, ਆਤਮਾ ਦੀ ਆਪਣੀ ਲੋੜ ਹੈ।

*ਅਰਥ ਧਰਮ ਕਾਮ ਮੋਖ ਕਾ ਦਾਤਾ॥*
*ਪੂਰੀ ਭਈ ਸਿਮਰਿ ਸਿਮਰਿ ਬਿਧਾਤਾ॥*

(ਅੰਗ ੮੦੫)

ਉਹ ਜਿਹੜਾ ਪਰੀਪੂਰਨ ਪ੍ਰਭੂ ਹੈ, ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਫ਼ੁਰਮਾਣ ਹੈ ਕਿ ਉਹ ਚਾਰ ਪਦਾਰਥਾਂ ਦਾ ਦਾਤਾ ਹੈ। ਇੰਨੀ ਗੱਲ ਸਪੱਸ਼ਟ ਹੈ ਕਿ ਦਾਤਾ ਪ੍ਰਮਾਤਮਾ ਤੋਂ ਬਿਨਾਂ ਹੋਰ ਕੋਈ ਨਹੀਂ। ਸਾਰਾ ਜਗਤ ਭਿਖਾਰੀ ਹੈ। ਸਾਨੂੰ ਬਹੁਤ ਕੁਝ ਭਿਖਸ਼ਾ ਦੇ ਰੂਪ ਵਿਚ ਮਿਲਿਆ ਹੈ। ਜਿਵੇਂ ਭਿਖਾਰੀ ਦੇ ਪਾਤਰ ਵਿਚ ਭਿਖਸ਼ਾ ਪੈ ਜਾਂਦੀ ਹੈ, ਇਸੇ ਤਰ੍ਹਾਂ ਸਾਨੂੰ ਇਹ ਜੀਵਨ ਮਿਲਿਆ ਹੈ। ਇਹ ਜੋ ਇੰਦਰੇ ਹਨ, ਇਹ ਵੀ ਉਸ ਦੀ ਦਾਤ ਹੈ।

SIKHBOOKCLUB.COM

ਸਾਡੀ ਆਪਣੀ ਚੀਜ਼ ਤਾਂ ਉਹੀ ਹੋ ਸਕਦੀ ਹੈ ਜੋ ਅਸੀਂ ਬਣਾਈ ਹੈ ਜਾਂ ਬਜ਼ਾਰੋਂ ਖ਼ਰੀਦੀ ਹੈ। ਇਸ ਤਨ ਨੂੰ ਅਸੀਂ ਨਾ ਖ਼ਰੀਦਿਆ ਹੈ, ਨਾ ਬਣਾਇਆ ਹੈ, ਇਸ ਲਈ ਸਾਨੂੰ ਦਾਨ ਵਿਚ ਮਿਲਿਆ ਹੈ, ਸਾਡਾ ਨਹੀਂ ਹੈ। ਚਸ਼ਮਾ ਅਸੀਂ ਬਜ਼ਾਰੋਂ ਜ਼ਰੂਰ ਖ਼ਰੀਦ ਕੇ ਲਿਆਉਂਦੇ ਹਾਂ, ਪਰ ਇਹ ਜਿਹੜੀ ਅੱਖ ਹੈ, ਇਹ ਸਾਨੂੰ ਦਾਨ ਵਿਚ ਮਿਲੀ ਹੈ। ਹੋ ਸਕਦਾ ਹੈ ਪੈਸਿਆਂ ਨਾਲ ਸਾਨੂੰ ਪੱਥਰ ਦੀ ਅੱਖ ਮਿਲ ਜਾਏ, ਪਰ ਇਹ ਅੱਖ ਨਹੀਂ ਮਿਲ ਸਕਦੀ ਜੋ ਉਸ ਦੀ ਦੇਣ ਹੈ। ਪਲਾਸਟਿਕ ਦੇ ਹੱਥ ਮਿਲ ਸਕਦੇ ਹਨ, ਪਰ ਇਹ ਬਾਹਾਂ ਨਹੀਂ ਮਿਲ ਸਕਦੀਆਂ ਜੋ ਪਰੀਪੂਰਨ ਪ੍ਰਮਾਤਮਾ ਨੇ ਸਾਨੂੰ ਦਿੱਤੀਆਂ ਹਨ।

ਇਹ ਜੀਵਨ ਸਾਨੂੰ ਦਾਨ ਵਿਚ ਮਿਲਿਆ ਹੈ। ਸੂਰਜ-ਚੰਦ-ਤਾਰੇ ਸਾਨੂੰ ਦਾਨ ਵਿਚ ਮਿਲੇ ਹਨ। ਸਾਡੇ ਘਰ ਵਿਚ ਬਿਜਲੀ ਜਲਦੀ ਹੈ। ਮਹੀਨੇ ਤੋਂ ਬਾਅਦ ਬਿੱਲ ਦੇਣਾ ਪੈਂਦਾ ਹੈ, ਪਰ ਅਨੰਤ ਕਾਲ ਤੋਂ ਇਹ ਸੂਰਜ ਅਗੰਮੀ ਰੌਸ਼ਨੀ ਦੇ ਰਿਹਾ ਹੈ, ਮੁਫ਼ਤ ਵਿਚ ਦੇ ਰਿਹਾ ਹੈ। ਵੱਗਦੀ ਹੋਈ ਪਵਣ ਸਾਨੂੰ ਮੁਫ਼ਤ ਵਿਚ ਮਿਲ ਰਹੀ ਹੈ। ਗ੍ਰਹਿ-ਨਛਿੱਤਰਾਂ ਦਾ ਅਸਰ, ਉਹਨਾਂ ਦੀ ਰੌਸ਼ਨੀ, ਚੰਦਰਮਾ ਦੀਆਂ ਕਿਰਨਾਂ ਸਭ ਕੁਝ ਸਾਨੂੰ ਦਾਨ ਵਿਚ ਮਿਲ ਰਹੀਆਂ ਹਨ। ਪਰੀਪੂਰਨ ਪ੍ਰਮਾਤਮਾ ਇਕ ਬਹੁਤ ਵੱਡਾ ਦਾਤਾ ਹੈ।

ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਬਾਣੀ ਦਾ ਫ਼ੁਰਮਾਣ ਹੈ—ਐ ਬੰਦੇ ! ਤੂੰ ਆਪਣੀ ਝੋਲੀ ਵੱਡੀ ਕਰ, ਉਹ ਦੇਣ ਲੱਗਿਆਂ ਸੰਕੋਚ ਨਹੀਂ ਕਰਦਾ। ਉਹ ਤਾਂ ਬਹੁਤ ਦਿੰਦਾ ਹੈ, ਪਰ ਕਈ ਵਾਰੀ ਤੇਰੀ ਝੋਲੀ ਛੋਟੀ ਹੁੰਦੀ ਹੈ ਕਿ ਉਹ ਡੁੱਲ ਜਾਂਦਾ ਹੈ। ਗਿਲਾ ਨਾ ਕਰ, ਤੂੰ ਮੰਗ ਵੀ ਨਾ ਕਰ, ਆਪਣੀ ਯੋਗਤਾ ਵਧਾ, ਆਪਣਾ ਪਾਤਰ ਵੱਡਾ ਕਰ, ਆਪਣੀ ਝੋਲੀ ਵੱਡੀ ਕਰ। ਜਦੋਂ ਝੋਲੀ ਵੱਡੀ ਹੋਵੇਗੀ, ਸਭ ਕੁਝ ਤੇਰੀ ਝੋਲੀ ਵਿਚ ਪੈ ਜਾਵੇਗਾ। ਇਸ ਲਈ ਸਤਿਗੁਰੂ ਦੀ ਬਾਣੀ ਨੇ ਉਹਨਾਂ ਮਨੁੱਖਾਂ ਨੂੰ ਇਆਣਾ ਕਹਿ ਦਿੱਤਾ ਹੈ, ਬੱਚਾ ਕਹਿ ਦਿੱਤਾ ਹੈ ਜੋ ਆਪਣੀ ਝੋਲੀ ਤਾਂ ਵੱਡੀ ਨਹੀਂ ਕਰਦੇ, ਪਰ ਮੰਗਾਂ ਬਹੁਤ ਵੱਡੀਆਂ ਮੰਗਦੇ ਹਨ। ਜੇਕਰ ਮਨੁੱਖ ਨੂੰ ਧਨ ਮਿਲ ਗਿਆ ਹੈ, ਇੱਜ਼ਤ ਮਿਲ ਗਈ ਹੈ ਤਾਂ ਸਮਝ ਲੈਣਾ ਇਹ ਯੋਗਤਾ ਉਸ ਕੋਲ ਹੈ। ਜੇਕਰ ਨਾਮ ਦਾ ਰੱਸ ਨਹੀਂ ਮਿਲਿਆ, ਧਰਮ ਦਾ ਰੱਸ ਨਹੀਂ ਮਿਲਿਆ ਤਾਂ ਸਮਝ ਲੈਣਾ ਚਾਹੀਦਾ ਹੈ ਕਿ ਇਹ ਯੋਗਤਾ ਮਨੁੱਖ ਦੇ ਕੋਲ ਅਜੇ ਨਹੀਂ ਹੈ। ਇਸ ਦਾ ਇਸ ਕੋਲ ਅਜੇ ਪਾਤਰ ਨਹੀਂ ਹੈ। ਪਾਤਿਸ਼ਾਹ ਦੀ ਬਾਣੀ ਦਾ ਫ਼ੁਰਮਾਣ ਹੈ-

*ਮਮਾ ਮਾਗਨਹਾਰ ਇਆਨਾ॥*
*ਦੇਨਹਾਰ ਦੇ ਰਹਿਓ ਸੁਜਾਨਾ॥*

(ਅੰਗ ੨੫੮

ਜੋ ਮੰਗਣ ਵਾਲਾ ਹੈ ਉਹ ਤਾਂ ਇਆਣਾ ਹੈ, ਪਰ ਦੇਣ ਵਾਲਾ ਸੁਜਾਨ ਹੈ ਤੇ ਬਿਨ ਮੰਗਿਆਂ ਹੀ ਦੇਈ ਜਾਂਦਾ ਹੈ। ਬਿਨਾਂ ਮੰਗਿਆ ਹੀ ਸਾਨੂੰ ਮਾਂ-ਬਾਪ ਮਿਲੇ, ਬਿਨਾਂ ਮੰਗਿਅ

ਸਾਨੂੰ ਇਹ ਤਨ ਮਿਲਿਆ, ਬਿਨਾਂ ਮੰਗਿਆ ਸਾਨੂੰ ਇਹ ਸੂਰਜ-ਚੰਦ-ਤਾਰੇ ਮਿਲੇ, ਰਸਨਾ ਮਿਲ ਗਈ, ਪੈਰ ਮਿਲ ਗਏ। ਇੰਨੀ ਅਗੰਮੀ ਦੌਲਤ ਜੇਕਰ ਬਿਨਾਂ ਮੰਗਿਆਂ ਸਾਨੂੰ ਮਿਲ ਸਕਦੀ ਹੈ ਤਾਂ ਫਿਰ ਸਾਨੂੰ ਆਪਣੀ ਯੋਗਤਾ ਵਧਾਉਣੀ ਚਾਹੀਦੀ ਹੈ ਜਿਸ ਨਾਲ ਹੋਰ ਵੀ ਬਹੁਤ ਕੁਝ ਮਿਲ ਸਕਦਾ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇਹੀ ਫੁਰਮਾਣ ਹੈ ਕਿ ਐ ਮਨੁੱਖ ! ਤੂੰ ਆਪਣੀ ਯੋਗਤਾ ਵਧਾ, ਮੰਗ ਕੁਝ ਵੀ ਨਾ। ਮੰਗਣ ਵਾਲਾ ਤਾਂ ਇਆਣਾ ਹੈ।

ਦਰਅਸਲ ਪ੍ਰਮਾਤਮਾ ਦੇ ਨਾਲ ਦੋ ਤਰ੍ਹਾਂ ਦੇ ਸੰਬੰਧ ਜਗਤ ਦੇ ਲੋਕੀਂ ਜੋੜਦੇ ਹਨ। ਕੋਈ ਪ੍ਰਮਾਤਮਾ ਨੂੰ ਮੰਨਦਾ ਹੈ ਅਤੇ ਕੋਈ ਪ੍ਰਮਾਤਮਾ ਕੋਲੋਂ ਮੰਗਦਾ ਹੈ। ਮੰਨਣਾ ਹੋਰ ਗੱਲ ਹੈ ਅਤੇ ਮੰਗਣਾ ਹੋਰ ਗੱਲ ਹੈ। ਮੰਨਣ ਅਤੇ ਮੰਗਣ ਵਿਚ ਜ਼ਮੀਨ ਆਸਮਾਨ ਦਾ ਫ਼ਰਕ ਹੈ। ਇਕ ਕਹਿੰਦਾ ਹੈ, ਹੇ ਈਸ਼ਵਰ ! ਮੈਂ ਤਾਂ ਸਿਰਫ਼ ਤੈਨੂੰ ਮੰਨਦਾ ਹਾਂ। ਤੈਨੂੰ ਮੰਨਣ ਵਿਚ ਹੀ ਮੇਰੀ ਖ਼ੁਸ਼ੀ ਹੈ, ਤੈਨੂੰ ਮੰਨਣ ਵਿਚ ਹੀ ਮੇਰਾ ਰੱਸ ਹੈ। ਇਕ ਕਹਿੰਦਾ ਹੈ, ਮੈਂ ਤਾਂ ਈਸ਼ਵਰ ਕੋਲੋਂ ਮੰਗਦਾ ਹਾਂ। ਇਹ ਜਿਹੜਾ ਮੰਗ ਦਾ ਰਿਸ਼ਤਾ ਹੁੰਦਾ ਹੈ, ਇਹ ਕੋਈ ਬਹੁਤ ਵੱਡਾ ਨਹੀਂ ਹੁੰਦਾ। ਮੰਗ ਪੂਰੀ ਹੋ ਜਾਏ ਤਾਂ ਵੀ ਰਿਸ਼ਤਾ ਟੁੱਟ ਜਾਂਦਾ ਹੈ, ਮੰਗ ਪੂਰੀ ਨਾ ਹੋਵੇ ਤਾਂ ਵੀ ਰਿਸ਼ਤਾ ਟੁੱਟ ਜਾਂਦਾ ਹੈ। ਮੰਗ ਨਾ ਪੂਰੀ ਹੋਵੇ, ਗਿਲੇ ਜਾਗ ਪੈਂਦੇ ਹਨ, ਮੰਗ ਪੂਰੀ ਹੋ ਗਈ ਤਾਂ ਕਸ਼ਿਸ਼ ਘੱਟ ਜਾਂਦੀ ਹੈ। ਕਿਉਂਕਿ ਜਿਸ ਕਸ਼ਿਸ਼ ਦਾ ਮਾਰਿਆ ਇਹ ਮੰਗ ਰਿਹਾ ਸੀ ਤੇ ਨੇੜੇ ਆ ਰਿਹਾ ਸੀ, ਉਹ ਮੰਗ ਤਾਂ ਪੂਰੀ ਹੋ ਗਈ ਹੈ। ਇਸ ਲਈ ਹਮੇਸ਼ਾ ਦੇਖਣ ਵਿਚ ਆਇਆ ਹੈ ਕਿ ਜਿਨ੍ਹਾਂ ਦੀ ਝੋਲੀ ਬਹੁਤ ਭਰ ਗਈ ਹੈ, ਜਿਨ੍ਹਾਂ ਦੀਆਂ ਕੁਝ ਮੰਗਾਂ ਪੂਰੀਆਂ ਹੋ ਗਈਆਂ ਹਨ, ਉਹਨਾਂ ਦੇ ਅੰਦਰ ਧਰਮ ਦੀ ਕਸ਼ਿਸ਼, ਅਵਤਾਰਾਂ ਦੀ ਕਸ਼ਿਸ਼, ਮਹਾਂਪੁਰਸ਼ਾਂ ਦੀ ਕਸ਼ਿਸ਼ ਘੱਟ ਜਾਂਦੀ ਹੈ, ਕਿਉਂਕਿ ਮੰਗ ਪੂਰੀ ਹੋ ਗਈ ਹੈ। ਇਸ ਲਈ ਅਕਸਰ ਧਰਮ ਮੰਦਿਰਾਂ ਵਿਚ ਦਰਮਿਆਨੇ ਤਬਕੇ ਦੇ ਲੋਕ ਬਹੁਤ ਜ਼ਿਆਦਾ ਹੁੰਦੇ ਹਨ। ਜਿਨ੍ਹਾਂ ਦੀ ਮੰਗ ਨਾਲ ਝੋਲੀ ਭਰ ਗਈ ਹੈ, ਬਹੁਤ ਕੁਝ ਮਿਲ ਗਿਆ ਹੈ, ਕਈ ਵਾਰੀ ਉਹ ਬੂਹਾ ਵੀ ਭੁੱਲ ਜਾਂਦੇ ਹਨ ਧਰਮ ਮੰਦਿਰਾਂ ਦਾ। ਗੁਰੂ ਨਾਨਕ ਦੇਵ ਜੀ ਫੁਰਮਾਣ ਕਰਦੇ ਹਨ-

*ਹਉ ਢਾਢੀ ਦਰਿ ਗੁਣ ਗਾਵਦਾ ਜੇ ਹਰਿ ਪ੍ਰਭ ਭਾਵੈ॥*

(ਅੰਗ ੧੦੯੭)

ਹੇ ਪ੍ਰਭੂ ! ਮੈਂ ਤੇਰੇ ਦਰ ਦਾ ਢਾਡੀ ਹਾਂ, ਗੀਤ ਗਾਉਣ ਵਾਲਾ ਹਾਂ। ਗੁਰੂ ਨਾਨਕ ਦੇਵ ਜੀ ਮਹਾਰਾਜ ਆਪਣੇ ਆਪ ਨੂੰ ਕਿਸੇ ਕਿਸੇ ਥਾਂ ਸ਼ਾਇਰ ਵੀ ਕਹਿੰਦੇ ਹਨ। ਉਂਝ ਤਾਂ ਆਪਣੇ ਆਪ ਨੂੰ ਉਹ ਨਿਮਾਣਾ ਕਹਿੰਦੇ ਹਨ, ਨਿਤਾਣਾ ਕਹਿੰਦੇ ਹਨ। ਆਮ ਸ਼ਾਇਰ ਤੇ ਰੱਬੀ ਸ਼ਾਇਰ ਵਿਚ ਬੜਾ ਫ਼ਰਕ ਹੈ। ਰਿਸ਼ੀ ਜੋ ਸੰਸਕ੍ਰਿਤ ਦਾ ਸ਼ਬਦ ਹੈ, ਇਸ ਦੇ ਅੱਖਰੀ ਅਰਥ ਬਣਦੇ ਹਨ ਕਵੀ। ਕਵੀ ਦਾ ਜੇ ਸੰਸਕ੍ਰਿਤ ਵਿਚ ਅਨੁਵਾਦ ਕਰਾਂਗੇ ਤਾਂ ਉਹ ਬਣੇਗਾ ਰਿਸ਼ੀ। ਪਰ ਫਿਰ ਵੀ ਜ਼ਮੀਨ ਆਸਮਾਨ ਦਾ ਅੰਤਰਾ ਹੈ। ਜਿਸ ਦੀ ਕਵਿਤਾ ਅਨੁਭਵ ਤੋਂ ਆਵੇ, ਉਹ ਰਿਸ਼ੀ ਹੈ ਤੇ ਜਿਸ ਦੀ ਕਵਿਤਾ ਦਿਮਾਗ਼ੀ ਤੱਲ ਤੋਂ ਨਿਕਲਦੀ ਹੈ, ਬਸ ਉਹ ਸ਼ਾਇਰ

ਹੈ। ਅਨੁਭਵ ਤੋਂ ਨਿਕਲੀ ਹੋਈ ਕਵਿਤਾ ਇੰਝ ਹੈ ਜਿਵੇਂ ਝਰਨੇ ਦਾ ਨਿਕਲਿਆ ਹੋਇਆ ਜਲ ਠੰਢਾ ਹੁੰਦਾ ਹੈ, ਪਰ ਜੋ ਦਿਮਾਗ਼ ਤੋਂ ਕਵਿਤਾ ਨਿਕਲਦੀ ਹੈ, ਉਹ ਇਕ ਛੱਪੜੀ ਦਾ ਪਾਣੀ ਹੈ, ਗੰਦੇ ਹੁੰਦਿਆਂ ਦੇਰ ਨਹੀਂ ਲੱਗਦੀ। ਇਸ ਲਈ ਅਸੀਂ ਦੇਖਦੇ ਹਾਂ ਕਿ ਆਮ ਕਵੀਆਂ ਦੀਆਂ ਕਵਿਤਾਵਾਂ ਪੁਰਾਣੀਆਂ ਹੋ ਜਾਂਦੀਆਂ ਹਨ। ਇਕ ਵਾਰੀ ਸੁਣੀਏ, ਦੂਜੀ ਵਾਰੀ ਸੁਣੀਏ, ਫਿਰ ਤੀਜੀ ਵਾਰੀ ਸੁਣਨ ਨੂੰ ਦਿਲ ਨਹੀਂ ਕਰਦਾ। ਪਰ ਮਹਾਂਪੁਰਸ਼ਾਂ ਦੀ ਬਾਣੀ ਰੋਜ਼ ਰੋਜ਼ ਵੀ ਪੜ੍ਹੀਏ ਤਾਂ ਕਦੀ ਪੁਰਾਣੀ ਨਹੀਂ ਹੁੰਦੀ। ਮਨੁੱਖ ਪੁਰਾਣਾ ਹੋ ਸਕਦਾ ਹੈ, ਪੜ੍ਹਨ ਵਾਲਾ ਪੁਰਾਣਾ ਹੋ ਸਕਦਾ ਹੈ, ਕਲਾਮ ਪੁਰਾਣੀ ਨਹੀਂ ਹੁੰਦੀ। ਕਾਰਨ ? ਉਹ ਅਨੁਭਵ ਤੋਂ ਨਿਕਲੀ ਹੁੰਦੀ ਹੈ, ਉਹ ਨਿਰੀ ਦਿਮਾਗ਼ ਤੋਂ ਨਿਕਲੀ ਹੋਈ ਨਹੀਂ ਹੁੰਦੀ। ਆਮ ਵਿਚਾਰਕਾਂ ਦਾ ਕਹਿਣਾ ਹੈ ਕਿ ਜਿਹੜੀ ਗੱਲ ਸਿਰਫ਼ ਜ਼ਬਾਨ ਤੋਂ ਨਿਕਲੇ, ਉਹ ਕੰਨਾਂ ਤੱਕ ਪਹੁੰਚਦੀ ਹੈ। ਜੋ ਦਿਮਾਗ਼ ਤੋਂ ਨਿਕਲੇ, ਉਹ ਦਿਮਾਗ਼ ਤੱਕ ਪਹੁੰਚਦੀ ਹੈ। ਜੋ ਆਤਮਾ ਤੋਂ ਨਿਕਲੇ, ਉਹ ਆਤਮਾ ਤੱਕ ਪਹੁੰਚਦੀ ਹੈ। ਆਤਮਾ ਤੋਂ ਉਹੀ ਗੱਲ ਨਿਕਲਦੀ ਹੈ ਜਿਸਨੂੰ ਆਤਮਾ ਮੰਨੇ। ਇਸ ਗੱਲ ਨੂੰ ਮੁਹੰਮਦ ਇਕਬਾਲ ਨੇ ਵੀ ਕਬੂਲਿਆ ਹੈ-

*ਦਿਲ ਸੇ ਜੋ ਬਾਤ ਨਿਕਲਤੀ ਹੈ ਅਸਰ ਰਖਤੀ ਹੈ।*
*ਗਰ ਨਹੀਂ ਤਾਕਤੇ ਪ੍ਰਵਾਜ਼ ਮਗਰ ਰਖਤੀ ਹੈ।*

SIKHBOOKCLUB.COM

ਜਿਹੜੀ ਗੱਲ ਦਿਲ ਦੇ ਡੂੰਘੇ ਤੱਲ ਤੋਂ ਨਿਕਲੇਗੀ, ਉਹ ਲਾਜ਼ਮੀ ਦਿਲ ਤੱਕ ਪਹੁੰਚੇਗੀ। ਮਹਾਂਪੁਰਸ਼ਾਂ ਦੇ ਬਚਨ ਬਹੁਤ ਡੂੰਘੇ ਤੱਲ ਤੋਂ ਨਿਕਲਦੇ ਹਨ, ਇਸ ਲਈ ਕਦੀ ਪੁਰਾਣੇ ਨਹੀਂ ਹੁੰਦੇ। ਆਮ ਕਵੀਆਂ ਦੀਆਂ ਰਚਨਾਵਾਂ ਪੁਰਾਣੀਆਂ ਹੋ ਜਾਂਦੀਆਂ ਹਨ, ਕਿਉਂਕਿ ਤੱਲ ਬਹੁਤ ਡੂੰਘਾ ਨਹੀਂ, ਗਹਿਰਾਈ ਬਹੁਤ ਮਹਾਨ ਨਹੀਂ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਆਪਣੇ ਆਪ ਨੂੰ ਕਵੀ ਕਹਿੰਦੇ ਹਨ ਤੇ ਕਹਿੰਦੇ ਹਨ, ਹੇ ਪ੍ਰਭੂ ! ਮੈਂ ਤੇਰੇ ਦਰ 'ਤੇ ਆਇਆ ਹਾਂ ਕੁਝ ਗੀਤ ਲੈ ਕੇ, ਕੁਝ ਸੰਗੀਤ ਲੈ ਕੇ। ਮੇਰੇ ਦੇਖੇ ਤਾਂ ਪ੍ਰਮਾਤਮਾ ਦੇ ਦਰ ਤੱਕ ਪਹੁੰਚ ਹੀ ਉਹੀ ਸਕਦਾ ਹੈ ਜਿਸ ਕੋਲ ਗੀਤ ਹੋਵੇ, ਸੰਗੀਤ ਹੋਵੇ। ਜਿਸ ਕੋਲ ਰੋਣਾ ਹੈ, ਜਿਸ ਕੋਲ ਵਾਸ਼ਨਾ ਹੈ, ਜਿਸ ਦੇ ਕੋਲ ਦੁਖੜੇ ਹਨ, ਉਸ ਦਾ ਪ੍ਰਮਾਤਮਾ ਦੇ ਦਰ ਤੱਕ ਪਹੁੰਚਣਾ ਬੜਾ ਔਖਾ ਹੈ। ਗੁਰੂ ਨਾਨਕ ਗਾਉਂਦਿਆਂ-ਗਾਉਂਦਿਆਂ ਸੋ ਦਰੁ ਤੱਕ ਪਹੁੰਚੇ ਹਨ। ਗੁਰੂ ਨਾਨਕ ਨੇ ਗਾ ਗਾ ਕੇ ਪ੍ਰਮਾਤਮਾ ਨੂੰ ਰੀਝਾਇਆ ਹੈ, ਠੱਗਾਂ ਨੂੰ ਸੱਜਣ ਬਣਾਇਆ ਹੈ ਅਤੇ ਮਨੁੱਖਾਂ ਦੇ ਅੰਦਰ ਪ੍ਰਮਾਤਮਾ ਦੀ ਜੋਤ ਜਗਾਈ ਹੈ। ਵਾਹਿਦ ਸੰਸਾਰ ਦਾ ਅਜਿਹਾ ਧਾਰਮਿਕ ਪ੍ਰਚਾਰਕ ਹੈ ਜਿਸਨੇ ਗਾ ਗਾ ਕੇ ਮਨੁੱਖਤਾ ਨੂੰ ਪ੍ਰਮਾਤਮਾ ਦੇ ਨਾਲ ਜੋੜਿਆ ਹੈ। ਗੁਰੂ ਨਾਨਕ ਨੇ ਯੋਗ ਸਾਧਨਾ ਨਹੀਂ ਸਾਧੀ, ਗੁਰੂ ਨਾਨਕ ਨੇ ਪ੍ਰਾਣਾਯਾਮ ਨਹੀਂ ਕੀਤਾ, ਗੁਰੂ ਨਾਨਕ ਨੇ ਜਲ ਧਾਰਾ ਨਹੀਂ ਕੀਤੀ, ਗੁਰੂ ਨਾਨਕ ਨੇ ਕੋਈ ਲੰਮੀ ਚੌੜੀ ਭਗਤੀ ਨਹੀਂ ਕੀਤੀ। ਕੀਰਤਨ ਕੀਤਾ ਹੈ, ਗਾਇਆ ਹੈ ਅਤੇ ਇੰਨੇ ਗਹਿਰੇ ਤੱਲ ਤੋਂ, ਇੰਨੀ ਇਕਾਗਰਤਾ ਨਾਲ ਗਾਇਆ ਹੈ ਕਿ ਗੁਰੂ ਨਾਨਕ ਦਾ ਗਾਉਣਾ ਹੀ ਯੋਗ ਬਣ

ਗਿਆ, ਗੁਰੂ ਨਾਨਕ ਦਾ ਗਾਉਣਾ ਹੀ ਤੱਪ ਬਣ ਗਿਆ, ਗੁਰੂ ਨਾਨਕ ਦਾ ਗਾਉਣਾ ਹੀ ਭਗਤੀ ਬਣ ਗਿਆ। ਪਾਤਿਸ਼ਾਹ ਦੀ ਬੜੀ ਸੋਹਣੀ ਪੰਗਤੀ ਹੈ-

*ਜੋਗੁ ਬਨਿਆ ਤੇਰਾ ਕੀਰਤਨੁ ਗਾਈ॥*

(ਅੰਗ ੩੮੫)

ਤੇਰਾ ਕੀਰਤਨ ਗਾਇਆ ਬਸ ਇਹੀ ਜੋਗ ਹੈ, ਇਹ ਭਗਤੀ ਹੈ। ਸਾਹਿਬ ਕਹਿੰਦੇ ਹਨ, ਹੇ ਪਰੀਪੂਰਨ ਪ੍ਰਮਾਤਮਾ ! ਮੈਂ ਤੇਰੇ ਦਰ 'ਤੇ ਕੁਝ ਗੀਤ ਲੈ ਕੇ ਆਇਆ ਹਾਂ, ਕੁਝ ਸੰਗੀਤ ਲੈ ਕੇ ਆਇਆ ਹਾਂ। ਸੁਆਲ ਇਹ ਪੈਦਾ ਹੁੰਦਾ ਹੈ ਕਿ ਤੂੰ ਪ੍ਰਮਾਤਮਾ ਦੇ ਦਰ 'ਤੇ ਸੰਗੀਤ-ਗੀਤ ਲੈ ਕੇ ਕਿਉਂ ਆਇਆ, ਕਿਸੇ ਹੋਰ ਦੇ ਦਰ 'ਤੇ ਜਾ। ਸਾਹਿਬ ਕਹਿੰਦੇ ਹਨ, ਹੋਰ ਕਿੱਥੇ ਲੈ ਕੇ ਜਾਵਾਂ, ਪ੍ਰਮਾਤਮਾ ਤਾਂ ਥਿਰ ਹੈ, ਨਿਹਚਲ ਹੈ, ਬਾਕੀ ਸਭ ਚਲਾਇਮਾਨ ਹੈ, ਮੈਂ ਕਿੱਥੇ ਜਾਵਾਂ। ਸ਼ੇਖ਼ ਸ਼ਰਫ਼ ਸੂਫ਼ੀ ਫ਼ਕੀਰ ਹਨ। ਉਹਨਾਂ ਗੁਰੂ ਨਾਨਕ ਦੇਵ ਜੀ ਮਹਾਰਾਜ 'ਤੇ ਸਵਾਲ ਕੀਤਾ ਸੀ ਕਿ ਤੁਹਾਡਾ ਮੁਕਾਮ ਕਿੱਥੇ ਹੈ ? ਤੁਸੀਂ ਕਿੱਥੇ ਹੋ ? ਤੁਹਾਡਾ ਘਰ ਕਿੱਥੇ ਹੈ ? ਉਸ ਸਮੇਂ ਮੇਰੇ ਪਾਤਿਸ਼ਾਹ ਨੇ ਅਗੰਮੀ ਸ਼ਬਦ ਉਚਾਰਨ ਕੀਤਾ। ਸਾਹਿਬ ਕਹਿੰਦੇ ਹਨ-

*ਮੁਕਾਮੁ ਕਰਿ ਘਰਿ ਬੈਸਣਾ ਨਿਤ ਚਲਣੈ ਕੀ ਧੋਖ॥*
*ਮੁਕਾਮੁ ਤਾ ਪਰੁ ਜਾਣੀਐ ਜਾ ਰਹੈ ਨਿਹਚਲੁ ਲੋਕ॥ ੧॥*
*ਦੁਨੀਆਂ ਕੈਸਿ ਮੁਕਾਮੇ॥*
*ਕਰਿ ਸਿਦਕੁ ਕਰਣੀ ਖਰਚੁ ਬਾਧਹੁ ਲਾਗਿ ਰਹੁ ਨਾਮੇ॥ ੧॥ ਰਹਾਉ॥*

(ਅੰਗ ੬੪)

ਐ ਸਿਖਸ਼ਕੋ ! ਕਿੱਥੇ ਮੁਕਾਮ ਬਣਾਈਏ, ਸਭ ਕੁਝ ਤਾਂ ਚਲਾਇਮਾਨ ਹੈ ?

*ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ॥*
*ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬੁਗੋਇ॥*

(ਅੰਗ ੬੪)

ਸਾਹਿਬ ਕਹਿੰਦੇ ਹਨ ਕਿ ਜ਼ਮੀਨ ਚੱਲ ਰਹੀ ਹੈ, ਸੂਰਜ ਚੱਲ ਰਿਹਾ ਹੈ, ਚੰਦਰਮਾ ਚੱਲ ਰਿਹਾ ਹੈ, ਗ੍ਰਹਿ-ਨਛਿੱਤਰ ਚੱਲ ਰਹੇ ਹਨ, ਸਭ ਕੁਝ ਚਲਾਇਮਾਨ ਹੈ, ਮੈਂ ਆਪਣਾ ਮੁਕਾਮ ਬਣਾਵਾਂ ਤਾਂ ਕਿੱਥੇ ਬਣਾਵਾਂ। ਰੁਕਿਆ ਹੋਇਆ ਕੁਝ ਵੀ ਨਹੀਂ। ਰੁੱਕਣ ਦਾ ਨਾਮ ਹੀ ਮੌਤ ਹੈ। ਸਰੀਰ ਵਿਚ ਸੁਆਸ ਚੱਲ ਰਹੇ ਹਨ, ਮਨ ਵਿਚ ਵਿਚਾਰ ਚੱਲ ਰਹੇ ਹਨ, ਜ਼ਮੀਨ ਚੱਲ ਰਹੀ ਹੈ, ਆਸਮਾਨ ਚੱਲ ਰਿਹਾ ਹੈ, ਵੱਗਦੀ ਹੋਈ ਪਵਨ ਚੱਲ ਰਹੀ ਹੈ। ਜਦੋਂ ਰੁਕਿਆ ਹੋਇਆ ਕੁਝ ਵੀ ਨਹੀਂ ਤਾਂ ਮੈਂ ਕਿੱਥੇ ਮੁਕਾਮ ਬਣਾਵਾਂ। ਇਹ ਜੋ ਸਭ ਕੁਝ ਚੱਲ ਰਿਹਾ ਹੈ, ਕਿਸੇ ਰੁਕੇ ਹੋਏ ਆਧਾਰ 'ਤੇ ਚੱਲ ਰਿਹਾ ਹੈ। ਨਿਹਚਲ ਪ੍ਰਮਾਤਮਾ ਹੈ, ਬਾਕੀ ਸਭ ਕੁਝ ਚੱਲ ਰਿਹਾ ਹੈ। ਸ਼ੇਖ ਸ਼ਰਫ਼ ਨੇ ਕੁਝ ਹੋਰ ਵੀ ਸਵਾਲ ਕੀਤੇ ਸਨ ਗੁਰੂ ਨਾਨਕ 'ਤੇ। ਐ ਗੁਰੂ ਨਾਨਕ !

ਦੱਸ ਸਕਦੇ ਹੋ ਕਿ ਫ਼ਕੀਰੀ ਕਿਸਨੂੰ ਕਹਿੰਦੇ ਹਨ ? ਸਾਹਿਬਾਂ ਨੇ ਬੜਾ ਸੁੰਦਰ ਜਵਾਬ ਦਿੱਤਾ-

ਇਬਤਦਾਏ ਫਕੀਰੀ ਫਨਾਅ ਅਸਤ।
ਇਮਤਿਹਾਏ ਫਕੀਰੀ ਬਕਾਅ ਅਸਤ।

ਉੱਚੇ ਆਦਰਸ਼ ਲਈ ਆਪਣੇ ਆਪ ਨੂੰ ਮਿਟਾਅ ਦੇਣਾ ਅਤੇ ਹਮੇਸ਼ਾ ਲਈ ਅਮਰ ਹੋ ਜਾਣਾ ਬਸ ਇਹ ਫ਼ਕੀਰੀ ਦੀ ਨਿਸ਼ਾਨੀ ਹੈ। ਸਾਹਿਬਾਂ ਨੇ ਇੰਨੇ ਗਹਿਰੇ ਤੱਲ ਤੋਂ ਕੀਰਤਨ ਕੀਤਾ ਹੈ ਕਿ ਆਪ ਦਾ ਗਾਉਣਾ ਜੋਗ ਬਣ ਗਿਆ, ਆਪ ਦਾ ਗਾਉਣਾ ਤੱਪ ਬਣ ਗਿਆ, ਆਪ ਦਾ ਗਾਉਣਾ ਹੀ ਭਗਤੀ ਬਣ ਗਿਆ। ਇਸ ਲਈ ਆਪ ਦੇ ਘਰ ਗੁਰਦੁਆਰਿਆਂ ਵਿਚ ਅੱਜ ਵੀ ਕੀਰਤਨ ਪ੍ਰਧਾਨ ਹੈ। ਗਾ ਕੇ ਗੁਰੂ ਨਾਲ ਜੁੜਨਾ ਹੈ, ਗਾ ਕੇ ਅਕਾਲ ਪੁਰਖ ਨਾਲ ਜੁੜਨਾ ਹੈ। ਰੋਂਦਾ ਹੋਇਆ ਤਾਂ ਬੱਚਾ ਵੀ ਚੰਗਾ ਨਹੀਂ ਲੱਗਦਾ, ਤਾਂ ਰੋਂਦਾ ਹੋਇਆ ਵੱਡਾ ਮਨੁੱਖ ਕਿਵੇਂ ਚੰਗਾ ਲੱਗੇਗਾ ? ਨਹੀਂ ਉਸ ਦੇ ਦਰ 'ਤੇ ਜਾਣਾ ਹੈ, ਸੰਗੀਤ ਦੀਆਂ ਧੁੰਨਾਂ ਅਲਾਪਦੇ ਜਾਣਾ ਹੈ। ਸਾਹਿਬ ਕਹਿੰਦੇ ਹਨ, ਹੇ ਅਕਾਲ ਪੁਰਖ ! ਮੈਂ ਢਾਡੀ ਦੀ ਤਰ੍ਹਾਂ, ਕਵੀ ਦੀ ਤਰ੍ਹਾਂ ਤੇਰੇ ਦਰ 'ਤੇ ਆਇਆ ਹਾਂ-

ਹਉ ਢਾਢੀ ਦਰਿ ਗੁਣ ਗਾਵਦਾ ਜੇ ਹਰਿ ਪ੍ਰਭ ਭਾਵੈ॥
ਪ੍ਰਭੁ ਮੇਰਾ ਥਿਰ ਥਾਵਰੀ ਹੋਰ ਆਵੈ ਜਾਵੈ॥
ਸੋ ਮੰਗਾ ਦਾਨੁ ਗੋੁਸਾਈਆ ਜਿਤੁ ਭੁਖ ਲਹਿ ਜਾਵੈ॥

(ਅੰਗ ੧੦੯੭)

ਹੇ ਸੰਸਾਰ ਦੇ ਮਾਲਕ ! ਮੇਰੀ ਝੋਲੀ ਵਿਚ ਉਹ ਸੌਗਾਤ ਪਾ ਜਿਸ ਦੇ ਮੇਲ ਨਾਲ ਸਾਰੀਆਂ ਭੁੱਖਾਂ ਦਾ ਅੰਤ ਹੋ ਜਾਏ। ਜਿੱਥੇ ਭੁੱਖ ਹੈ, ਉਥੇ ਦੁੱਖ ਵੀ ਹੈ। ਭੁੱਖ ਤੇ ਦੁੱਖ ਇਕੱਠੇ ਰਹਿੰਦੇ ਹਨ। ਧਨ ਦੀ ਭੁੱਖ ਹੈ, ਦੁੱਖ ਹੈ। ਔਲਾਦ ਦੀ ਭੁੱਖ ਹੈ, ਦੁੱਖ ਹੈ। ਪ੍ਰਭੁਤਾ ਦੀ ਭੁੱਖ ਹੈ, ਦੁੱਖ ਹੈ। ਦੁੱਖ ਭੁੱਖ ਨੂੰ ਜਨਮ ਦਿੰਦੀ ਹੈ ਅਤੇ ਭੁੱਖ ਦੁੱਖ ਦੇ ਆਸਰੇ 'ਤੇ ਖੜੀ ਹੈ। ਇਹਨਾਂ ਦੋਨਾਂ ਦਾ ਚੋਲੀ-ਦਾਮਨ ਦਾ ਸਾਥ ਹੈ। ਸਾਹਿਬ ਕਹਿੰਦੇ ਹਨ - ਹੇ ਪਰੀਪੂਰਨ ਪ੍ਰਮਾਤਮਾ ! ਤੂੰ ਅਜਿਹਾ ਦਾਨ ਮੇਰੀ ਝੋਲੀ ਵਿਚ ਪਾ ਕਿ ਇਸ ਭੁੱਖ ਦਾ ਅੰਤ ਹੋ ਜਾਏ ਅਤੇ ਭੁੱਖ ਦੇ ਆਸਰੇ 'ਤੇ ਜੋ ਦੁੱਖ ਖੜਾ ਹੈ, ਉਸ ਦੁੱਖ ਦਾ ਵੀ ਅੰਤ ਹੋ ਜਾਏ। ਹੈ ਕੋਈ ਅਜਿਹਾ ਪਦਾਰਥ ਜਿਸ ਨਾਲ ਸਾਰੀਆਂ ਭੁੱਖਾਂ ਮਿੱਟ ਜਾਂਦੀਆਂ ਹਨ ?

ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ॥

(ਅੰਗ ੯੧੭)

ਸਾਹਿਬ ਕਹਿੰਦੇ ਹਨ-

ਸੋ ਮੰਗਾ ਦਾਨੁ ਗੋੁਸਾਈਆ ਜਿਤੁ ਭੁਖ ਲਹਿ ਜਾਵੈ॥

(ਅੰਗ ੧੦੯੭)

ਹੇ ਗੁਸਾਈਂ ! ਮੇਰੀ ਝੋਲੀ ਵਿਚ ਅਜਿਹਾ ਦਾਨ ਪਾ ਜਿਸ ਦਾਨ ਦੇ ਮਿਲਦਿਆਂ ਤਮਾਮ ਭੁੱਖਾਂ ਤੇ ਦੁੱਖਾਂ ਦਾ ਅੰਤ ਹੋ ਜਾਏ।

*ਅਰਦਾਸਿ ਸੁਣੀ ਦਾਤਾਰਿ ਪ੍ਰਭਿ ਢਾਢੀ ਕਉ ਮਹਲਿ ਬੁਲਾਵੈ॥*

ਕਵੀ ਦੀ, ਕੀਰਤਨੀਏ ਦੀ, ਢਾਡੀ ਦੀ ਅਰਦਾਸ ਅਕਾਲ ਪੁਰਖ ਨੇ ਸੁਣ ਲਈ। ਬੁਲਾਇਆ ਤੇ ਕਿਹਾ, ਕੀ ਚਾਹੀਦਾ ਹੈ ਮੰਗੋ ? ਗੁਰੂ ਨਾਨਕ ਦੇਵ ਮਹਾਰਾਜ ਦਾ ਫੁਰਮਾਣ ਹੈ-

*ਪ੍ਰਭ ਦੇਖਦਿਆ ਦੁਖ ਭੁਖ ਗਈ ਢਾਢੀ ਕਉ ਮੰਗਣੁ ਚਿਤਿ ਨ ਆਵੈ॥*

(ਅੰਗ ੧੦੯੭)

ਸਾਹਿਬਾਂ ਦਾ ਫੁਰਮਾਣ ਹੈ, ਹੇ ਪ੍ਰਭੂ ! ਤੈਨੂੰ ਦੇਖਦਿਆਂ ਹੀ ਭੁੱਖਾਂ ਦਾ ਅੰਤ ਹੋ ਗਿਆ ਹੈ। ਹੁਣ ਮੈਂ ਕੀ ਮੰਗਾਂ ? ਸਾਰੇ ਦੁੱਖ ਮਿੱਟ ਗਏ ਹਨ। ਅਜਿਹੇ ਪ੍ਰਮਾਤਮਾ ਦਾ ਮਿਲਣਾ ਹੀ ਸੁੱਖ ਦਾ ਮਿਲਣਾ ਹੈ। ਸੁੱਖ ਦਾ ਮਿਲਣਾ ਸੁੱਖ ਦਾ ਮਿਲਣਾ ਨਹੀਂ ਹੈ। ਕਿਉਂਕਿ ਸੁੱਖ ਸੰਸਾਰ ਦੇ ਨਾਲ ਜੁੜਿਆ ਹੋਇਆ ਨਹੀਂ ਹੈ, ਪ੍ਰਮਾਤਮਾ ਦੇ ਨਾਲ ਜੁੜਿਆ ਹੋਇਆ ਹੈ। ਕਦੀ ਅਸੀਂ ਕਹਿ ਦਿੰਦੇ ਹਾਂ ਕਿ ਸਾਨੂੰ ਸੁੱਖ ਮਿਲ ਗਿਆ ਹੈ। ਨਹੀਂ, ਪ੍ਰਮਾਤਮਾ ਦਾ ਮਿਲਣਾ ਹੀ ਸੁੱਖ ਦਾ ਮਿਲਣਾ ਹੈ। ਕੇਵਲ ਸੁੱਖ ਦਾ ਮਿਲਣਾ ਸੁੱਖ ਦਾ ਮਿਲਣਾ ਨਹੀਂ ਹੈ। ਸਾਹਿਬ ਕਹਿੰਦੇ ਹਨ, ਜਿਸ ਦਿਨ ਪ੍ਰਮਾਤਮਾ ਮਿਲਦਾ ਹੈ, ਸਭ ਕੁਝ ਮਿਲ ਜਾਂਦਾ ਹੈ। ਮੰਗ ਮਨੁੱਖ ਦੇ ਅੰਦਰ ਰਹੇਗੀ, ਚਾਹੇ ਸੰਸਾਰ ਦੀ ਹੋਵੇ, ਚਾਹੇ ਕਰਤਾਰ ਦੀ ਹੋਵੇ।

ਧਾਰਮਿਕ ਦੁਨੀਆਂ ਵਿਚ ਚਾਰ ਪਦਾਰਥਾਂ ਦੀ ਬੜੀ ਅਹਿਮੀਅਤ ਮੰਨੀ ਜਾਂਦੀ ਹੈ। ਦੋ ਪਦਾਰਥਾਂ ਦਾ ਸੰਬੰਧ ਸੰਸਾਰ ਨਾਲ ਹੈ ਤੇ ਦੋ ਪਦਾਰਥਾਂ ਦਾ ਸੰਬੰਧ ਅਧਿਆਤਮਕ ਨਾਲ ਹੈ। ਜਿਨ੍ਹਾਂ ਦੋ ਪਦਾਰਥਾਂ ਦਾ ਸੰਬੰਧ ਸੰਸਾਰ ਨਾਲ ਹੈ, ਉਹ ਹੈ ਧਨ ਅਤੇ ਕਾਮ। ਜਿਨ੍ਹਾਂ ਦੋ ਪਦਾਰਥਾਂ ਦਾ ਸੰਬੰਧ ਅਧਿਆਤਮਕ ਨਾਲ ਹੈ, ਉਹ ਹੈ ਧਰਮੁ ਅਤੇ ਮੋਖੁ। ਕਹਿੰਦੇ ਹਨ ਜਿਉਂ-ਜਿਉਂ ਬੰਦਾ ਧਰਮੀ ਬਣਦਾ ਹੈ, ਤਿਉਂ ਤਿਉਂ ਉਸਨੂੰ ਮੋਖ ਦੀ ਪ੍ਰਾਪਤੀ ਹੁੰਦੀ ਹੈ। ਉਸ ਦੇ ਬੰਧਨ ਟੁੱਟਦੇ ਹਨ। ਬੰਧਨ ਕੀ ਹਨ ? ਸਰੀਰ ਨੂੰ ਬੀਮਾਰੀਆਂ ਦੇ ਬੰਧਨ ਹਨ, ਮਨ ਨੂੰ ਵਿਕਾਰਾਂ ਦੇ ਬੰਧਨ ਹਨ, ਆਤਮਾ ਨੂੰ ਜਨਮ ਅਤੇ ਮਰਨ ਦਾ ਬੰਧਨ ਹੈ। ਜਿਵੇਂ-ਜਿਵੇਂ ਬੰਦਾ ਧਰਮ ਦੇ ਗਹਿਰੇ ਤੱਲ ਵਿਚ ਜਾਂਦਾ ਹੈ, ਬੀਮਾਰੀਆਂ ਦੇ ਬੰਧਨ ਤੋਂ ਸਰੀਰ ਆਜ਼ਾਦ ਹੁੰਦਾ ਹੈ, ਵਿਕਾਰਾਂ ਦੇ ਬੰਧਨ ਤੋਂ ਮਨ ਆਜ਼ਾਦ ਹੁੰਦਾ ਹੈ ਅਤੇ ਜਨਮ ਮਰਨ ਦੇ ਬੰਧਨ ਤੋਂ ਜੀਵ-ਆਤਮਾ ਆਜ਼ਾਦ ਹੁੰਦੀ ਹੈ। ਉਸਨੂੰ ਮੋਖਸ਼ ਦੀ ਪ੍ਰਾਪਤੀ ਹੋ ਜਾਂਦੀ ਹੈ। ਮੋਖਸ਼ ਪਰਮ ਉਪਲਬੱਧੀ ਹੈ। ਮੋਖਸ਼ ਤੋਂ ਬਿਨਾਂ ਹੋਰ ਕੋਈ ਅਜਿਹਾ ਫਲ ਨਹੀਂ ਜਿਸ ਦੇ ਵਿਚ ਇੰਨਾ ਸੁਆਦ ਹੋਵੇ, ਰੱਸ ਹੋਵੇ। ਜਿਵੇਂ-ਜਿਵੇਂ ਧਰਮ ਵੱਧਦਾ ਹੈ ਤਿਵੇਂ-ਤਿਵੇਂ ਮੋਖਸ਼ ਵੱਧਦਾ ਹੈ। ਜਿਉਂ-ਜਿਉਂ ਧਨ ਵੱਧਦਾ ਹੈ ਤਿਉਂ-ਤਿਉਂ ਕਾਮ ਵੱਧਦਾ ਹੈ। ਸਿਰਫ਼ ਧਨ ਹੈ ਅਤੇ ਧਰਮ ਨਹੀਂ,

ਅਜਿਹੇ ਬੰਦੇ ਦਾ ਕਾਮੀ ਹੋ ਜਾਣਾ ਕੁਦਰਤੀ ਗੱਲ ਹੈ। ਜਿਵੇਂ ਜਿਵੇਂ ਘਰ ਵਿਚ ਧਨ ਵਧੇ, ਨਾਲ ਧਰਮ ਵੀ ਵੱਧਣਾ ਚਾਹੀਦਾ ਹੈ। ਫਿਰ ਹੀ ਸੰਤੁਲਨ ਕਾਇਮ ਰਹੇਗਾ ਵਰਨਾ ਸੰਤੁਲਨ ਵਿਗੜ ਜਾਏਗਾ। ਜਿੰਨੀ ਸੀਮਾ ਵਿਚ ਧਨ ਵੱਧੇ, ਉੱਨੀ ਹੀ ਸੀਮਾ ਵਿਚ ਧਰਮ ਵੱਧੇ। ਫਿਰ ਕੀ ਹੋਵੇਗਾ ਕਿ ਜਿੰਨੀ ਸੀਮਾ ਵਿਚ ਕਾਮ ਵੱਧੇਗਾ ਉੱਨੀ ਸੀਮਾ ਵਿਚ ਮੋਖਸ਼ ਵੀ ਵੱਧੇਗਾ।

ਚਾਰ ਪਦਾਰਥ ਮੰਨੇ ਗਏ ਹਨ। ਚਾਰ ਪਦਾਰਥ ਦੇ ਮਿਲਦਿਆਂ ਹੀ ਮਨੁੱਖ ਮਾਲਾਮਾਲ ਹੋ ਜਾਂਦਾ ਹੈ। ਦੋ ਪਦਾਰਥ ਸੰਸਾਰ ਦਾ ਸੁੱਖ ਪੈਦਾ ਕਰਦੇ ਹਨ ਅਤੇ ਦੋ ਪਦਾਰਥ ਅਧਿਆਤਮਕ ਰੱਸ ਪੈਦਾ ਕਰਦੇ ਹਨ, ਆਤਮਕ ਖੇੜੇ ਨੂੰ ਜਨਮ ਦਿੰਦੇ ਹਨ। ਇਹ ਠੀਕ ਹੈ ਕਿ ਮਨੁੱਖੀ ਤਨ ਵਾਸਤਵਿਕ ਤਿੰਨ ਹਸਤੀਆਂ ਦਾ ਮਜਮੂਹਾ ਹੈ—ਸਰੀਰ, ਤਨ, ਮਨ। ਸਰੀਰ ਦਾ ਜੋ ਸਰੀਰ ਨਾਲ ਮਿਲਨ ਹੈ, ਪਦਾਰਥ ਦਾ ਜੋ ਪਦਾਰਥ ਨਾਲ ਮਿਲਨ ਹੈ, ਕਿਉਂਕਿ ਸਰੀਰ ਇਕ ਪਦਾਰਥ ਹੈ, ਪੰਜ ਤੱਤਾਂ ਦਾ ਪੁੱਤਲਾ ਹੈ, ਪਦਾਰਥਾਂ ਦੀ ਬਣਤਰ ਹੈ। ਪਦਾਰਥ ਦਾ ਪਦਾਰਥ ਨਾਲ ਜੋ ਮੇਲ ਹੈ, ਸਰੀਰ ਦਾ ਜੋ ਸਰੀਰ ਨਾਲ ਮੇਲ ਹੈ, ਇਥੋਂ ਜੋ ਰੱਸ ਪੈਦਾ ਹੁੰਦਾ ਹੈ, ਉਸਨੂੰ ਕਾਮ ਰੱਸ ਕਹਿੰਦੇ ਹਨ। ਮਨ ਦਾ ਜੋ ਮਨ ਨਾਲ ਮੇਲ ਹੈ, ਇਸ ਮੇਲ ਤੋਂ ਜਿਸ ਰੱਸ ਦਾ ਜਨਮ ਹੁੰਦਾ ਹੈ, ਉਸਨੂੰ ਪ੍ਰੇਮ ਰੱਸ ਕਹਿੰਦੇ ਹਨ। ਆਤਮਾ ਦਾ ਜੋ ਪ੍ਰਮਾਤਮਾ ਨਾਲ ਮੇਲ ਹੈ, ਇਸ ਮੇਲ ਤੋਂ ਜਿਸ ਰੱਸ ਦਾ ਜਨਮ ਹੁੰਦਾ ਹੈ, ਉਸਨੂੰ ਭਗਤੀ ਕਹਿੰਦੇ ਹਨ। ਭਗਤੀ ਰੱਸ ਸਿਖਰ ਦਾ ਰੱਸ ਹੈ। ਕਾਮ ਰੱਸ ਪਸ਼ੂਆਂ ਦੀ ਦੁਨੀਆਂ ਵਿਚ ਵੀ ਹੈ, ਪੰਛੀਆਂ ਦੀ ਦੁਨੀਆਂ ਵਿਚ ਵੀ ਹੈ, ਕੀੜੇ-ਮਕੌੜਿਆਂ ਦੀ ਦੁਨੀਆਂ ਵਿਚ ਵੀ ਹੈ। ਜੇਕਰ ਇਸ ਰੱਸ ਤੋਂ ਮਨੁੱਖ ਉੱਚਾ ਨਹੀਂ ਉੱਠਿਆ ਤਾਂ ਫਿਰ ਪਸ਼ੂਆਂ ਦੇ ਤੱਲ 'ਤੇ ਖੜਾ ਹੈ। ਮਨੁੱਖਤਾ ਦੇ ਤੱਲ 'ਤੇ ਬੰਦਾ ਉਦੋਂ ਪਹੁੰਚ ਜਾਂਦਾ ਹੈ ਜਦੋਂ ਪ੍ਰੇਮ ਦੀ ਦੁਨੀਆਂ ਵਿਚ ਪਹੁੰਚਦਾ ਹੈ। ਸਿਰਫ਼ ਕਾਮਨਾ ਦਾ ਸੰਬੰਧ ਗੁਰੂ ਨਾਲ ਜੋੜਨਾ, ਇਹ ਸੰਬੰਧ ਕੋਈ ਬਹੁਤ ਉੱਚਾ ਨਹੀਂ। ਪਰ ਗੁਰੂ ਦੇ ਵਿਚਾਰਾਂ ਨਾਲ ਆਪਣੇ ਵਿਚਾਰ ਜੋੜ ਲੈਣੇ, ਗੁਰੂ ਦੇ ਮਨ ਨਾਲ ਆਪਣਾ ਮਨ ਜੋੜ ਲੈਣਾ ਤਾਂ ਦੋ ਦਿਲਾਂ ਦੇ ਜੁੜਦਿਆਂ, ਦੋ ਵਿਚਾਰਾਂ ਦੇ ਜੁੜਦਿਆਂ ਪਿਆਰ ਦਾ ਜਨਮ ਹੁੰਦਾ ਹੈ। ਜਿਸ ਦਿਨ ਦੋ ਵਿਚਾਰ ਇਕ ਹੋ ਜਾਂਦੇ ਹਨ, ਪਿਆਰ ਪੈਦਾ ਹੁੰਦਾ ਹੈ, ਉਥੇ ਸਨੇਹ ਦਾ ਜਨਮ ਹੋ ਜਾਂਦਾ ਹੈ। ਪ੍ਰੇਮ ਅਤੇ ਸਨੇਹ ਇਕ ਬਹੁਤ ਵੱਡੀ ਤ੍ਰਿਪਤੀ ਦੇ ਜਾਂਦੇ ਹਨ। ਸਾਹਿਬ ਕਹਿੰਦੇ ਹਨ–

*ਜਿੰਨ੍ੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ॥*

(ਅੰਗ ੧੩੫)

ਪ੍ਰੇਮ ਦੇ ਨਾਲ ਤ੍ਰਿਪਤੀ ਮਿਲਦੀ ਹੈ ਪਰ ਪਰਮ ਆਨੰਦ ਉਦੋਂ ਹੀ ਮਨੁੱਖ ਨੂੰ ਮਿਲਦਾ ਹੈ ਜਦੋਂ ਆਤਮਾ ਦਾ ਪ੍ਰਮਾਤਮਾ ਨਾਲ ਮੇਲ ਹੋਵੇ। ਪ੍ਰਭੂ ਚਿੰਤਨ ਦੇ ਨਾਲ ਧਾਰਮਿਕ ਤੌਰ 'ਤੇ ਜੋ ਆਨੰਦ ਹੈ, ਉਹ ਵੀ ਝੋਲੀ ਵਿਚ ਪੈ ਜਾਂਦਾ ਹੈ ਅਤੇ ਮੋਖਸ਼ ਦੀ ਪ੍ਰਾਪਤੀ ਹੋ ਜਾਂਦੀ ਹੈ–

*ਚਾਰਿ ਪਦਾਰਥ ਜੇ ਕੋ ਮਾਗੈ॥*
*ਸਾਧ ਜਨਾ ਕੀ ਸੇਵਾ ਲਾਗੈ॥*

(ਅੰਗ ੨੬੬)

ਐ ਬੰਦੇ ! ਜੇ ਤੈਨੂੰ ਚਾਰ ਪਦਾਰਥ ਚਾਹੀਦੇ ਹਨ, ਇਹਨਾਂ ਪਦਾਰਥਾਂ ਦੇ ਨਾਲ ਜੇ ਤੂੰ ਆਪਣੀ ਝੋਲੀ ਭਰਨਾ ਚਾਹੁੰਦਾ ਹੈਂ ਤਾਂ ਸਾਧ ਸੰਗਤ ਵਿਚ ਆ, ਗੁਰੂ ਦੀ ਸ਼ਰਨ ਵਿਚ ਆ। ਗੁਰੂ ਦੀ ਸ਼ਰਨ, ਸਤਿਸੰਗ ਦਾ ਰੱਸ ਅਤੇ ਗੁਰਮਤਿ ਦੀਆਂ ਵਿਚਾਰਾਂ ਤੇਰੀ ਇਸ ਝੋਲੀ ਨੂੰ ਚਾਰ ਪਦਾਰਥਾਂ ਨਾਲ ਭਰ ਦੇਣਗੀਆਂ। ਇਹਨਾਂ ਪਦਾਰਥਾਂ ਤੋਂ ਕੋਈ ਹੋਰ ਉੱਚਾ ਪਦਾਰਥ ਹੈ ਨਹੀਂ। ਜਿਸ ਸਮੇਂ ਧਨ ਅਤੇ ਕਾਮਨਾ ਦੀ ਪੂਰਤੀ ਹੋ ਜਾਏ, ਸੰਸਾਰ ਤੋਂ ਮਨੁੱਖ ਉੱਚਾ ਉੱਠ ਜਾਂਦਾ ਹੈ। ਸਮਝੋ ਸਭ ਕੁਝ ਮਿਲ ਗਿਆ।

ਜਿਸ ਦਿਨ ਧਰਮ ਅਤੇ ਮੋਖਸ਼ ਮਨੁੱਖ ਨੂੰ ਮਿਲ ਗਿਆ, ਉਸ ਦਿਨ ਤਾਂ ਬੰਦਾ ਉਸ ਸਿੰਘਾਸਨ 'ਤੇ ਜਾ ਬੈਠਦਾ ਹੈ, ਜਿਸ ਸਿੰਘਾਸਨ 'ਤੇ ਪ੍ਰਮਾਤਮਾ ਆਪ ਬੈਠਾ ਹੈ। ਭਗਤ ਕਬੀਰ ਕਹਿੰਦੇ ਹਨ-

*ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥*
*ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥*

SIKHBOOKCLUB.COM

(ਅੰਗ ੯੬੯)

ਉਸ ਪ੍ਰਮਾਤਮਾ ਦੇ ਚਰਨਾਂ ਵਿਚ ਜੋ ਆਨੰਦ ਹੈ, ਖੇੜਾ ਹੈ, ਖ਼ੁਸ਼ੀ ਹੈ, ਉਹ ਆਨੰਦ, ਉਹ ਖੇੜਾ, ਉਹ ਖ਼ੁਸ਼ੀ ਹੋਰ ਕਿਸੇ ਚੀਜ਼ ਵਿਚ ਨਹੀਂ। ਉਸ ਪ੍ਰਮਾਤਮਾ ਦੇ ਮਿਲਦਿਆਂ ਹੀ ਸਭ ਕੁਝ ਮਿਲ ਜਾਂਦਾ ਹੈ। ਪ੍ਰਮਾਤਮਾ ਹਰ ਇਕ 'ਤੇ ਦਇਆ ਕਰਨ ਵਾਲਾ ਹੈ। ਹਰ ਇਕ ਦੇ ਪਾਪ ਦੂਰ ਕਰਨ ਵਾਲਾ ਹੈ। ਹਰ ਇਕ ਨੂੰ ਸੁੱਖ ਦੇਣ ਵਾਲਾ ਹੈ, ਅਜਿਹਾ ਸੁੱਖ ਜਿਹੜਾ ਫਿਰ ਦੁੱਖ ਵਿਚ ਨਹੀਂ ਬਦਲਦਾ। ਸਤਿਗੁਰੂ ਰਹਿਮਤ ਕਰਨ। ਸਾਨੂੰ ਵੀ ਅਜਿਹੇ ਸੁੱਖ ਦੀ ਪ੍ਰਾਪਤੀ ਹੋਵੇ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਤ੍ਰਿਪਤੀ ਦਾ ਸਾਧਨ

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਮਨੁੱਖ ਇਕ ਤਲਾਸ਼ ਦਾ ਨਾਮ ਹੈ। ਖੋਜ ਖੋਜ ਕੇ ਜੋ ਲੱਭਿਆ ਹੈ, ਉਸ ਨਾਲ ਤ੍ਰਿਪਤੀ ਨਹੀਂ ਹੋਈ। ਤ੍ਰਿਪਤੀ ਕਿਵੇਂ ਹੋਣੀ ਹੈ, ਇਸ ਦਾ ਪਤਾ ਵੀ ਕੋਈ ਨਹੀਂ। ਫਿਰ ਵਿਦਵਾਨ ਕਹਿੰਦੇ ਹਨ ਕਿ ਮਨੁੱਖ ਤ੍ਰਿਪਤੀ ਲੱਭ ਰਿਹਾ ਹੈ, ਤ੍ਰਿਪਤੀ ਤੋਂ ਬਿਨਾਂ ਹੋਰ ਕੁਝ ਵੀ ਨਹੀਂ ਚਾਹੀਦਾ। ਮਨੁੱਖ ਰਜੇਵਾਂ ਲੱਭ ਰਿਹਾ ਹੈ, ਰਜੇਵੇਂ ਤੋਂ ਬਿਨਾਂ ਹੋਰ ਕੁਝ ਨਹੀਂ ਚਾਹੀਦਾ। ਜੋ ਰੱਜ ਜਾਏ, ਉਸਨੂੰ ਰਾਜਾ ਕਹਿੰਦੇ ਹਨ। ਜੋ ਭੁੱਖਾ ਹੈ ਉਸਨੂੰ ਭਿਖਾਰੀ ਕਹਿੰਦੇ ਹਨ। ਤਲਾਸ਼ ਹੈ ਰਾਜਾ ਹੋਣ ਦੀ। ਜੰਮਿਆ ਭਿਖਾਰੀਆਂ ਦੀ ਤਰ੍ਹਾਂ, ਜੀਵਿਆ ਭਿਖਾਰੀਆਂ ਦੀ ਤਰ੍ਹਾਂ, ਮਰ ਗਿਆ ਭਿਖਾਰੀਆਂ ਦੀ ਤਰ੍ਹਾਂ। ਮਰਦੇ ਦੱਮ ਤੱਕ ਖੋਜ ਜਾਰੀ ਹੈ। ਪ੍ਰਥਮ ਮਨੁੱਖ ਦੀ ਖੋਜ ਦਾ ਕੇਂਦਰ ਜ਼ਮੀਨ ਰਹੀ ਹੈ। ਧਰਮੀ ਨੇ ਮਨੁੱਖ ਦੀ ਝੋਲੀ ਵਿਚ ਅੰਨ ਪਾਇਆ, ਧਨ ਪਾਇਆ, ਤਨ ਦੀਆਂ ਜਿੰਨੀਆਂ ਲੋੜਾਂ ਹਨ, ਇਸ ਦੀ ਝੋਲੀ ਨੂੰ ਭਰਿਆ ਹੈ, ਪਰ ਜ਼ਮੀਨ ਮਨੁੱਖ ਨੂੰ ਰਜਾ ਨਹੀਂ ਸਕੀ। ਇੰਨੀ ਜ਼ਮੀਨ ਦੇ ਹੁੰਦਿਆਂ ਮਨੁੱਖ ਭੁੱਖਾ ਹੈ। ਭੁੱਖੇ ਨੂੰ ਹੀ ਭਿਖਾਰੀ ਕਹਿੰਦੇ ਹਨ।

SIKHBOOKCLUB.COM

ਅਨੰਤ ਜਨਮਾਂ ਤੋਂ ਇਹ ਭੁੱਖ ਜਾਰੀ ਹੈ। ਤਨ ਦੀਆਂ ਲੋੜਾਂ ਹਨ, ਲੋੜਾਂ ਬੜੀਆਂ ਸੀਮਤ ਹਨ। ਮਨ ਦਾ ਲੋਭ ਹੈ, ਲੋਭ ਸੀਮਤ ਨਹੀਂ ਹੈ। ਪਸ਼ੂਆਂ ਦੀਆਂ ਜੋ ਲੋੜਾਂ ਹਨ, ਉਹ ਸਾਡੀਆਂ ਹਨ। ਪਰ ਤਨ ਦੀ ਲੋੜ ਨੂੰ ਮਨ ਲੋਭ ਬਣਾ ਲੈਂਦਾ ਹੈ। ਜਿਵੇਂ ਭੋਜਨ ਦੀ ਭੁੱਖ ਹੈ ਤਾਂ ਠੀਕ ਹੈ ਕਿ ਮਨ ਦੋ ਰੋਟੀਆਂ, ਤਿੰਨ ਰੋਟੀਆਂ ਖਾ ਲਏਗਾ, ਚਲੋ ਚਾਰ ਪੰਜ ਖਾ ਲਏਗਾ, ਤਨ ਤ੍ਰਿਪਤ ਹੋ ਗਿਆ, ਪਰ ਮਨ ਕਹਿੰਦਾ ਹੈ ਸੁਆਦ ਤਾਂ ਅਜੇ ਆ ਰਿਹਾ ਹੈ, ਹੋਰ ਖਾਈਏ। ਭੁੱਖ ਨਹੀਂ ਹੈ, ਪਰ ਖਾ ਰਿਹਾ ਹੈ, ਇਹ ਲੋੜ ਨਹੀਂ, ਲੋਭ ਬਣ ਗਿਆ। ਇਹ ਤਨ ਦੀ ਲੋੜ ਨਹੀਂ, ਮਨ ਦਾ ਲੋਭ ਬਣ ਗਿਆ। ਇਸ ਲਈ ਕਈ ਕਹਿੰਦੇ ਹਨ ਕਿ ਕੀ ਕਰੀਏ ਪੇਟ ਤਾਂ ਭਰ ਗਿਆ ਹੈ, ਪਰ ਮਨ ਨਹੀਂ ਭਰਿਆ। ਮਨ ਭਰਦਾ ਵੀ ਨਹੀਂ। ਕਿਉਂ ? ਤਨ ਦੀਆਂ ਲੋੜਾਂ ਮਨ ਦੀਆਂ ਲੋੜਾਂ ਨਹੀਂ ਹਨ, ਪਰ ਤਨ ਦੀਆਂ ਲੋੜਾਂ ਨੂੰ ਕ੍ਰਾਂਤੀ ਕਰਕੇ ਮਨ ਨੇ ਆਪਣੀਆਂ ਲੋੜਾਂ ਸਮਝ ਲਿਆ। ਜੋ ਮਨ ਮੰਨ ਮੰਨਦਾ ਹੈ, ਉਹ ਹੈ, ਜੋ ਮਨ ਨਹੀਂ ਮੰਨਦਾ, ਉਹ ਮਨ ਦੀ ਦੁਨੀਆਂ ਵਿਚ ਨਹੀਂ ਹੈ। ਸਵਾਲ ਇਹ ਨਹੀਂ ਕਿ ਉਹ ਵਸਤੂ, ਉਹ ਹਸਤੀ ਹੈ ਜਾਂ ਨਹੀਂ, ਸਵਾਲ ਇਹ ਹੈ ਕਿ ਮਨ ਮੰਨਦਾ ਹੈ ਜਾਂ ਨਹੀਂ। ਹਮੇਸ਼ਾ ਮਨੁੱਖ ਕਹਿੰਦਾ ਹੈ ਕਿ ਪੜ੍ਹਿਆ ਤਾਂ ਹੈ ਪਰ ਕੀ ਕਰੀਏ, ਮਨ ਨਹੀਂ ਮੰਨਦਾ। ਸੁਣਿਆ ਤਾਂ ਹੈ, ਪਰ ਕੀ ਕਰੀਏ,

ਮਨ ਨਹੀਂ ਮੰਨਦਾ। ਵੇਖਿਆ ਤਾਂ ਹੈ ਪਰ ਕੀ ਕਰੀਏ, ਮਨ ਨਹੀਂ ਮੰਨਦਾ। ਮਨ ਦਾ ਹਿੱਸਾ ਉਹੀ ਵਸਤੂ, ਉਹੀ ਹਸਤੀ ਬਣਦੀ ਹੈ, ਜਿਸਨੂੰ ਮਨ ਮੰਨ ਲੈਂਦਾ ਹੈ।

ਮਨ ਪਦਾਰਥ ਨੂੰ ਮੰਨ ਲੈਂਦਾ ਹੈ, ਪ੍ਰਮਾਤਮਾ ਨੂੰ ਨਹੀਂ ਮੰਨਦਾ। ਮਨ ਪਰਿਵਾਰ ਨੂੰ ਮੰਨ ਲੈਂਦਾ ਹੈ, ਨਿਰੰਕਾਰ ਨੂੰ ਨਹੀਂ ਮੰਨਦਾ। ਮਨ ਧਨ ਨੂੰ ਮੰਨ ਲੈਂਦਾ ਹੈ, ਧਰਮ ਨੂੰ ਨਹੀਂ ਮੰਨਦਾ। ਮਨ ਪੂਰੇ ਦੇ ਪੂਰੇ ਸੰਸਾਰ ਨੂੰ ਮੰਨ ਲੈਂਦਾ ਹੈ, ਪਰ ਮਨ ਕਰਤਾਰ ਨੂੰ ਨਹੀਂ ਮੰਨਦਾ। ਜੇ ਤੁਸੀਂ ਕਹੋ ਕਿ ਸਾਡਾ ਮਨ ਮੰਨਦਾ ਹੈ ਕਿਉਂਕਿ ਗੁਰਦੁਆਰੇ ਆਏ ਹਾਂ। ਕੋਈ ਮਨੁੱਖ ਕਹਿ ਸਕਦਾ ਹੈ ਕਿ ਅਸੀਂ ਮੰਦਿਰ ਜਾ ਰਹੇ ਹਾਂ, ਗੁਰਦੁਆਰੇ ਜਾ ਰਹੇ ਹਾਂ, ਪਾਠ ਕਰ ਰਹੇ ਹਾਂ, ਨਮਾਜ਼ ਪੜ੍ਹ ਰਹੇ ਹਾਂ, ਜੱਪ-ਤੱਪ ਕਰ ਰਹੇ ਹਾਂ, ਮਨ ਮੰਨਦਾ ਹੈ। ਗੁਰਬਾਣੀ ਇਸ ਤਰ੍ਹਾਂ ਕਹਿੰਦੀ ਹੈ ਕਿ ਕੋਈ ਲੱਖਾਂ ਕਰੋੜਾਂ ਵਿਚੋਂ ਇਕ ਅੱਧ ਦਾ ਮਨ ਮੰਨਦਾ ਹੈ। ਭਗਤ ਕਬੀਰ ਜੀ ਕਹਿੰਦੇ ਹਨ-

*ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ॥*
*ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ॥*

(ਅੰਗ ੩੪੨)

ਮਮਾ ਅੱਖਰ ਤੋਂ ਮੈਂ ਇਹ ਪ੍ਰੇਰਨਾ ਲਈ ਹੈ ਕਿ ਖੋਜ ਮਨ ਦੀ ਕਰਨੀ ਹੈ। ਮਨ ਨੂੰ ਸਮਝਾਉਣਾ ਹੈ। ਕਿਉਂ ? ਮਨ ਦੀ ਖੋਜ ਕਰ ਕਰ ਕੇ ਮੈਂ ਇਥੇ ਪਹੁੰਚਿਆ ਹਾਂ ਕਿ ਮਨ ਵਰਗਾ ਹੋਰ ਕੁਝ ਵੀ ਨਹੀਂ। ਅਜਿਹਾ ਕਿਉਂ ?

*ਇਹੁ ਮਨੁ ਸਕਤੀ ਇਹੁ ਮਨੁ ਸੀਉ॥*
*ਇਹੁ ਮਨੁ ਪੰਚ ਤਤ ਕੋ ਜੀਉ॥*

(ਅੰਗ ੩੪੨)

ਮਨ ਮੰਨ ਜਾਏ ਤਾਂ ਮਨ ਹੀ ਪ੍ਰਮਾਤਮਾ ਹੋ ਜਾਂਦਾ ਹੈ, ਮਨ ਨਾ ਮੰਨੇ ਤਾਂ ਮਨ ਹੀ ਸ਼ੈਤਾਨ ਹੋ ਜਾਂਦਾ ਹੈ। ਖੇਡ ਸਾਰੀ ਮਨ ਨੂੰ ਮੰਨਾਉਣ 'ਤੇ ਹੈ। ਮਨ ਜਿਸਨੂੰ ਮੰਨ ਲੈਂਦਾ ਹੈ ਅਤੇ ਮਨ ਜਿਸ ਤੋਂ ਪ੍ਰਭਾਵਿਤ ਹੋ ਜਾਂਦਾ ਹੈ, ਮਨ ਉਸੇ ਦੀ ਮੰਗ ਕਰਦਾ ਹੈ। ਮਨ ਜਿਸ ਦੀ ਮੰਗ ਕਰਦਾ ਹੈ, ਮਨ ਬਾਰ ਬਾਰ ਉਸੇ ਨੂੰ ਹੀ ਯਾਦ ਕਰਦਾ ਹੈ। ਮਨ ਜਿਸਨੂੰ ਯਾਦ ਕਰਦਾ ਹੈ, ਫਿਰ ਮਨੁੱਖ ਉਸੇ ਲਈ ਸਮਾਂ ਕੱਢਦਾ ਹੈ, ਸੰਘਰਸ਼ ਕਰਦਾ ਹੈ, ਮਿਹਨਤ ਕਰਦਾ ਹੈ। ਜਿਸਨੂੰ ਮਨ ਮੰਨਦਾ ਨਹੀਂ ਅਤੇ ਜਿਸ ਤੋਂ ਮਨ ਪ੍ਰਭਾਵਿਤ ਨਹੀਂ, ਮਨ ਉਸ ਦੀ ਮੰਗ ਵੀ ਨਹੀਂ ਕਰਦਾ। ਮਨ ਜਿਸ ਦੀ ਮੰਗ ਨਹੀਂ ਕਰਦਾ, ਮਨ ਉਸਨੂੰ ਯਾਦ ਵੀ ਨਹੀਂ ਕਰਦਾ। ਮਨ ਜਿਸ ਨੂੰ ਯਾਦ ਨਹੀਂ ਕਰਦਾ, ਉਸ ਦੀ ਪ੍ਰਾਪਤੀ ਨਹੀਂ, ਫਿਰ ਮਨੁੱਖ ਕੋਲ ਨਾ ਸਮਾਂ ਹੈ, ਨਾ ਸੰਘਰਸ਼ ਹੈ। ਕੁਝ ਵੀ ਨਹੀਂ।

ਸਾਰੀ ਜ਼ਿੰਦਗੀ ਵੀ ਮਨੁੱਖ ਪਰਿਵਾਰ ਤੋਂ ਨਿਛਾਵਰ ਕਰ ਸਕਦਾ ਹੈ ਪਰ ਨਿਰੰਕਾਰ

ਲਈ ਜ਼ਿੰਦਗੀ ਦਾ ਦੱਸਵਾਂ ਭਾਗ ਵੀ ਨਹੀਂ। 24 ਘੰਟੇ ਧਨ ਲਈ ਇਕ ਪੈਰ 'ਤੇ ਖੜਾ ਹੋ ਸਕਦਾ ਹੈ ਪਰ ਧਰਮ ਲਈ ਤਾਂ ਅੰਮ੍ਰਿਤ ਵੇਲੇ ਦਾ ਇਕ ਘੰਟਾ ਵੀ ਨਹੀਂ। ਕਬੀਰ 'ਤੇ ਕਿਸੇ ਨੇ ਜ਼ਰੂਰ ਅਜਿਹਾ ਪ੍ਰਸ਼ਨ ਕੀਤਾ ਹੈ ਕਿ ਤੁਸੀਂ ਪ੍ਰਮਾਤਮਾ ਨੂੰ ਕਿਵੇਂ ਜਾਣਿਆ ਹੈ ? ਇੰਨਾ ਮਹਾਨ ਪ੍ਰਮਾਤਮਾ ਅਤੇ ਤੁਹਾਡੇ ਕੋਲ ਇੰਨਾ ਮਹਾਨ ਗਿਆਨ ? ਕਬੀਰ ਕਹਿੰਦੇ ਹਨ–

*ਕਹਿ ਕਬੀਰ ਮਨੁ ਮਾਨਿਆ॥*
*ਮਨੁ ਮਾਨਿਆ ਤਉ ਹਰਿ ਜਾਨਿਆ॥*

(ਅੰਗ ੬੫੬)

ਸਾਡਾ ਮਨ ਹਰੀ ਨੂੰ ਹਰੀ ਕਰਕੇ ਮੰਨ ਗਿਆ ਹੈ। ਜਿਵੇਂ ਮਨ ਪੁੱਤਰ ਨੂੰ ਪੁੱਤਰ ਕਰਕੇ ਮੰਨ ਲੈਂਦਾ ਹੈ, ਮਿੱਤਰ ਨੂੰ ਮਿੱਤਰ ਕਰਕੇ ਮੰਨ ਲੈਂਦਾ ਹੈ, ਪਤਨੀ ਨੂੰ ਪਤਨੀ ਕਰਕੇ ਮੰਨ ਲੈਂਦਾ ਹੈ, ਪਤੀ ਨੂੰ ਪਤੀ ਕਰਕੇ ਮੰਨ ਲੈਂਦਾ ਹੈ। ਜਿਸਨੂੰ ਮੰਨ ਲੈਂਦਾ ਹੈ, ਫਿਰ ਉਸ ਦੀ ਯਾਦ ਵੀ ਚੱਲਦੀ ਹੈ, ਉਸਨੂੰ ਮੰਗਦਾ ਵੀ ਹੈ। ਪੁੱਤਰ ਨੂੰ ਯਾਦ ਕਰਨ ਲਈ ਕੀ ਵਾਜਾ ਵਜਾਉਣ ਦੀ ਲੋੜ ਹੈ ? ਮਿੱਤਰ ਨੂੰ ਯਾਦ ਕਰਨ ਲਈ ਕੀ ਤਬਲਾ ਖੜਕਾਉਣ ਦੀ ਲੋੜ ਹੈ ? ਪਤੀ–ਪਤਨੀ ਨੂੰ ਯਾਦ ਕਰਨ ਲਈ ਕੀ ਕਥਾ–ਕਹਾਣੀਆਂ ਦੀ ਲੋੜ ਹੈ ? ਇਹ ਤਾਂ ਆਪੇ ਯਾਦ ਆਉਂਦੀ ਹੈ। ਰਹਿ ਗਈ ਗੱਲ ਪ੍ਰਮਾਤਮਾ ਨੂੰ ਯਾਦ ਕਰਨਾ, ਇਸਨੂੰ ਯਾਦ ਕਰਨਾ ਹੋਵੇ ਤਾਂ ਤਬਲੇ ਵਜਾਉ, ਵਾਜੇ ਖੜਕਾਉ, ਛੈਣੇ ਖੜਕਾਉ, ਸੇਵਾ ਕਰੋ, ਪੁੰਨ ਕਰੋ, ਦਾਨ ਕਰੋ, ਅੰਮ੍ਰਿਤ ਵੇਲੇ ਉੱਠੋ। ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਸਭ ਕੁਝ ਕਰਦਿਆਂ ਵੀ ਉਸ ਦੀ ਯਾਦ ਨਹੀਂ ਆਉਂਦੀ। ਕਬੀਰ ਕਹਿੰਦੇ ਹਨ ਕਿ ਮੈਂ ਸਾਧਨਾ ਪਿਆ ਕਰਦਾ ਹਾਂ। ਕੀ ? ਮਨ ਨੂੰ ਮਨਾਉਣ ਦੀ। ਮਨ ਪ੍ਰਮਾਤਮਾ ਨੂੰ ਪ੍ਰਮਾਤਮਾ ਕਰਕੇ ਮੰਨ ਲਏ। ਮਨ ਨਹੀਂ ਮੰਨਦਾ ਉਹਨਾਂ ਦਾ ਜੋ ਗੁਰਦੁਆਰਿਆਂ ਵਿਚ ਨਹੀਂ ਆਉਂਦੇ, ਮੰਦਿਰਾਂ ਵਿਚ ਨਹੀਂ ਆਉਂਦੇ ਅਤੇ ਉਹਨਾਂ ਦਾ ਮਨ ਵੀ ਨਹੀਂ ਮੰਨਦਾ ਜੋ ਆ ਕੇ ਬੈਠਦੇ ਹਨ। ਤੁਸੀਂ ਆਖੋਗੇ ਇਹ ਗ਼ਲਤ ਬਿਆਨੀ ਹੈ, ਮਨ ਮੰਨਦਾ ਹੈ ਤਾਂ ਹੀ ਆਉਂਦਾ ਹੈ। ਪ੍ਰਮਾਤਮਾ ਨੂੰ ਪ੍ਰਮਾਤਮਾ ਕਰਕੇ ਮੰਨਦੇ ਹਾਂ। ਫਿਰ ਕਿਉਂ ਆਏ ਹਾਂ ? ਇਹ ਘੁੰਡੀ ਗੁਰੂ ਅਰਜਨ ਦੇਵ ਜੀ ਖੋਲ੍ਹਦੇ ਹਨ ਅਤੇ ਗ਼ਜ਼ਬ ਦੀ ਗੱਲ, 'ਮਮੇ' ਅੱਖਰ ਤੋਂ ਹੀ ਖੋਲ੍ਹਦੇ ਹਨ। ਮਹਾਰਾਜ ਸਲੋਕ ਵਿਚ ਕਹਿੰਦੇ ਹਨ ਕਿ ਮਨੁੱਖ ਪ੍ਰਮਾਤਮਾ ਨੂੰ ਮੰਨਦਾ ਨਹੀਂ ਹੈ, ਮਨੁੱਖ ਪ੍ਰਮਾਤਮਾ ਕੋਲੋਂ ਮੰਗਦਾ ਹੈ। ਮੰਗ ਪੂਰੀ ਹੋ ਜਾਏ ਤਾਂ ਸੰਬੰਧ ਜੁੜ ਜਾਂਦਾ ਹੈ, ਮੰਗ ਨਾ ਪੂਰੀ ਹੋਵੇ ਤਾਂ ਸੰਬੰਧ ਟੁੱਟ ਜਾਂਦਾ ਹੈ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਫੁਰਮਾਣ ਕਰਦੇ ਹਨ–

*ਮਮਾ ਮਾਗਨਹਾਰ ਇਆਨਾ॥*
*ਦੇਨਹਾਰ ਦੇ ਰਹਿਓ ਸੁਜਾਨਾ॥*

(ਅੰਗ ੨੫੮)

ਮੰਗਦਾ ਹੈ ਇਹ ਦੇ, ਇਹ ਦੇ, ਇਹ ਦੇ। ਕੀ ਪ੍ਰਮਾਤਮਾ ਦਿੰਦਾ ਹੈ ? ਦਿੰਦਾ ਹੈ।

*ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ॥*

(ਜਪੁ ਜੀ ਸਾਹਿਬ)

ਜੋ ਦੇਈ ਜਾ ਰਿਹਾ ਹੈ, ਉਸ ਨਾਲ ਜੁੜੀ ਜਾ ਰਿਹਾ ਹੈ, ਜੋ ਦਿੰਦਾ ਪਿਆ ਹੈ, ਉਸ ਨਾਲ ਟੁੱਟੀ ਜਾ ਰਿਹਾ ਹੈ। ਜੋ ਮੰਗਣ ਦਾ ਸੰਬੰਧ ਪ੍ਰਮਾਤਮਾ ਨਾਲ ਜੋੜਦਾ ਹੈ, ਇਆਣਾ ਹੈ ਤੇ ਜੋ ਪ੍ਰਮਾਤਮਾ ਨਾਲ ਮੰਨੇ ਦਾ ਸੰਬੰਧ ਜੋੜਦਾ ਹੈ, ਮੰਨਦਾ ਹੈ, ਉਹ ਇੰਨਾ ਸਿਆਣਾ ਹੈ ਕਿ ਪ੍ਰਮਾਤਮਾ ਕਹਿੰਦੇ ਹਨ-

*ਮੰਨੇ ਕੀ ਗਤਿ ਕਹੀ ਨ ਜਾਇ॥*
*ਜੇ ਕੋ ਕਹੈ ਪਿਛੈ ਪਛੁਤਾਇ॥*

(ਜਪੁ ਜੀ ਸਾਹਿਬ)

ਉਸ ਦੀ ਤਾਂ ਮਹਿਮਾ ਬਿਆਨ ਨਹੀਂ ਕੀਤੀ ਜਾ ਸਕਦੀ। ਇੰਨੀ ਸੌਖੀ ਖੇਡ ਨਾ ਸਮਝ ਲੈਣਾ। ਅਸੀਂ ਮੰਨਦੇ ਹਾਂ ਗੁਰੂ ਨੂੰ, ਆਏ ਹਾਂ ਗੁਰਦੁਆਰੇ। ਕੁਝ ਕਾਮਨਾਵਾਂ ਸੰਸਾਰ ਤੋਂ ਪੂਰੀਆਂ ਨਹੀਂ ਹੁੰਦੀਆਂ, ਸ਼ਾਇਦ ਗੁਰੂ ਤੋਂ ਪੂਰੀਆਂ ਹੁੰਦੀਆਂ ਹਨ। ਕੁਝ ਕਾਮਨਾਵਾਂ ਪਰਿਵਾਰ ਤੋਂ ਪੂਰੀਆਂ ਨਹੀਂ ਹੁੰਦੀਆਂ, ਸ਼ਾਇਦ ਗੁਰੂ ਤੋਂ ਪੂਰੀਆਂ ਹੁੰਦੀਆਂ ਹਨ। ਕੋਈ ਖੇਡ ਬਾਜ਼ਾਰ ਵਿਚ ਨਹੀਂ ਬਣ ਸਕੀ, ਸ਼ਾਇਦ ਗੁਰੂ ਕੋਲ ਬਣ ਜਾਵੇ। ਕੋਈ ਖੇਡ ਮਿੱਤਰਾਂ-ਪੁੱਤਰਾਂ ਕੋਲ ਨਹੀਂ ਬਣ ਸਕੀ, ਸ਼ਾਇਦ ਪ੍ਰਮਾਤਮਾ ਕੋਲ ਬਣ ਜਾਵੇ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ-

*ਮਮਾ ਮਾਗਨਹਾਰ ਇਆਨਾ॥*
*ਦੇਨਹਾਰ ਦੇ ਰਹਿਓ ਸੁਜਾਨਾ॥..*
*ਜਉ ਮਾਗਹਿ ਤਉ ਮਾਗਹਿ ਬੀਆ॥*
*ਜਾ ਤੇ ਕੁਸਲ ਨ ਕਾਹੂ ਥੀਆ॥*

(ਅੰਗ ੨੫੮)

ਬੀਆ ਦੇ ਅਰਥ ਹਨ ਬਹਿਆ। ਬਹੀ ਰੋਟੀ ਹੈ, ਬਹਿਆ ਭੋਜਨ ਹੈ। ਇਥੇ ਅਰਥ ਹਨ ਹੋਰ ਹੋਰ ਮੰਗਦਾ ਹੈ। ਪ੍ਰਮਾਤਮਾ ਕੋਲੋਂ ਜੋ ਕੁਝ ਵੀ ਮੰਗਦਾ ਹੈ, ਪ੍ਰਮਾਤਮਾ ਨੂੰ ਛੱਡ ਕੇ ਹੋਰ ਹੋਰ ਮੰਗਦਾ ਹੈ। ਇਹ ਮੇਰੇ ਘਰ ਆ ਜਾਏ, ਇਹ ਮੇਰੇ ਘਰ ਆ ਜਾਏ। ਜੇ ਪ੍ਰਮਾਤਮਾ ਕਹੇ ਮੈਂ ਤੇਰੇ ਘਰ ਆ ਜਾਵਾਂ ? ਨਾ ਨਾ, ਤੇਰੀ ਕੋਈ ਲੋੜ ਨਹੀਂ। ਪ੍ਰਮਾਤਮਾ ਕੋਲੋਂ ਪ੍ਰਮਾਤਮਾ ਨੂੰ ਨਹੀਂ ਮੰਗਦਾ। ਇਸ ਲਈ ਮਨੁੱਖ ਕੋਲ ਹੋਰ ਹੋਰ ਹੋ ਜਾਂਦਾ ਹੈ, ਪਰ ਪ੍ਰਮਾਤਮਾ ਨਹੀਂ ਹੁੰਦਾ। ਹੁੰਦਿਆਂ ਹੋਇਆਂ ਵੀ ਨਹੀਂ ਹੁੰਦਾ।

ਇਕ ਸੂਫ਼ੀ ਸੰਤ ਹੋਏ ਹਨ ਅਮੀਰ ਖ਼ੁਸਰੋ। ਉਹ ਕਹਿੰਦੇ ਹਨ-

*ਸਭ ਕੁਛ ਖ਼ੁਦਾ ਸੇ ਮਾਂਗ ਲੀਆ ਖ਼ੁਦਾ ਕੋ ਮਾਂਗ ਕਰ।*
*ਉਠਤੇ ਨਹੀਂ ਹੈਂ ਹਾਥ ਮੇਰੇ ਇਸ ਦੁਆ ਕੇ ਬਾਅਦ।*

ਐ ਖ਼ੁਦਾ ! ਜਿਸ ਦਿਨ ਦਾ ਮੈਂ ਤੇਰੇ ਕੋਲੋਂ ਸਿਰਫ਼ ਤੈਨੂੰ ਮੰਗਿਆ ਹੈ, ਹੁਣ ਹੋਰ ਕੁਝ ਮੰਗਣਾ ਚੰਗਾ ਨਹੀਂ ਲੱਗਦਾ। ਤੈਨੂੰ ਮੰਗ ਕੇ ਮੈਂ ਸਭ ਕੁਝ ਮੰਗ ਲਿਆ ਹੈ। ਇਕ ਉਹ ਮਨੁੱਖ ਹੈ ਜੋ ਦਰੱਖ਼ਤ ਕੋਲ ਜਾ ਕੇ ਕਹਿੰਦਾ ਹੈ, ਇਕ ਪੱਤਾ ਚਾਹੀਦਾ ਹੈ, ਇਕ ਫੁੱਲ ਚਾਹੀਦਾ ਹੈ, ਇਕ ਫਲ ਚਾਹੀਦਾ ਹੈ ਜਾਂ ਤੇਰੀ ਛਾਂ ਚਾਹੀਦੀ ਹੈ, ਪਰ ਇਕ ਉਹ ਹੈ ਜਿਹੜਾ ਦਰੱਖ਼ਤ ਨੂੰ ਕਹਿੰਦਾ ਹੈ ਕਿ ਮੈਨੂੰ ਸਿਰਫ਼ ਤੂੰ ਹੀ ਚਾਹੀਦਾ ਹੈਂ। ਫਿਰ ਛਾਂ ਵੀ ਆ ਗਈ, ਪੱਤੇ ਵੀ ਆ ਗਏ, ਫੁੱਲ ਵੀ ਆ ਗਏ, ਫਲ ਵੀ ਆ ਗਏ। ਪਰ ਮਹਾਰਾਜ ਕਹਿੰਦੇ ਹਨ-

*ਜਉ ਮਾਗਹਿ ਤਉ ਮਾਗਹਿ ਬੀਆ॥*

(ਅੰਗ ੨੫੮)

ਜਦੋਂ ਵੀ ਮੰਗਦਾ ਹੈ, ਹੋਰ ਹੋਰ ਮੰਗਦਾ ਹੈ। ਹੋਰ ਹੋਰ ਮੰਗਣ ਨਾਲ ਕੀ ਹੁੰਦਾ ਹੈ ?

*ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ॥*
*ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ॥*

(ਅੰਗ ੯੫੮)

SIKHBOOKCLUB.COM

ਇਹ ਮੰਗ ਅੰਦਰ ਗਹਿਰਾਈ ਵਿਚ ਕਿਉਂ ਨਹੀਂ ਪੈਦਾ ਹੁੰਦੀ ? ਜਿਵੇਂ ਪੁੱਤਰ ਦੀ ਮੰਗ, ਮਿੱਤਰ ਦੀ ਮੰਗ, ਧਨ ਦੀ ਮੰਗ, ਸੰਪਦਾ ਦੀ ਮੰਗ। ਇਸ ਤਰ੍ਹਾਂ ਦੀ ਮੰਗ ਮਨੁੱਖ ਦੇ ਅੰਦਰ ਪ੍ਰਮਾਤਮਾ ਦੇ ਪ੍ਰਤੀ ਪੈਦਾ ਨਹੀਂ ਹੁੰਦੀ। ਜਿਸ ਤੋਂ ਮਨ ਪ੍ਰਭਾਵਿਤ ਨਹੀਂ, ਮਨ ਉਸਨੂੰ ਮੰਨਦਾ ਨਹੀਂ। ਮਨ ਜਿਸਨੂੰ ਮੰਨਦਾ ਨਹੀਂ, ਮਨ ਉਸਨੂੰ ਯਾਦ ਵੀ ਨਹੀਂ ਕਰਦਾ। ਮਨ ਜਿਸਨੂੰ ਯਾਦ ਨਹੀਂ ਕਰਦਾ, ਉਸਨੂੰ ਹਾਸਿਲ ਕਰਨ ਲਈ ਨਾ ਸਮੇਂ ਦੀ ਲੋੜ ਹੈ, ਨਾ ਸੰਘਰਸ਼ ਦੀ ਲੋੜ ਹੈ। ਕੁਝ ਵੀ ਨਹੀਂ। ਕਬੀਰ ਕਹਿੰਦੇ ਹਨ ਕਿ ਧਰਮ ਦੀ ਸਾਧਨਾ ਮਨ ਦੀ ਸਾਧਨਾ ਹੈ—

*ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ॥*
*ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ॥*

(ਅੰਗ ੩੪੨)

ਮਨ ਦੇ ਅੰਦਰ ਇਕ ਤਲਾਸ਼ ਹੈ। ਜੋ ਤਲਾਸ਼ ਕਰ ਰਿਹਾ ਹੈ, ਮਿਲ ਗਿਆ ਹੈ। ਫਿਰ ਉਹ ਤਲਾਸ਼ ਅੱਗੇ ਚਲੀ ਜਾਂਦੀ ਹੈ, ਹੋਰ ਚਾਹੀਦਾ ਹੈ, ਹੋਰ ਚਾਹੀਦਾ ਹੈ। ਜੀਵਨ ਭਰ ਜਦੋਂ ਤਲਾਸ਼ ਅੱਗੇ ਚੱਲਦੀ ਹੈ ਤਾਂ ਤ੍ਰਿਪਤੀ ਨਹੀਂ ਹੁੰਦੀ। ਹੋਰ ਹੈ ਤਾਂ ਅਜੇ ਭੁੱਖ ਹੈ। ਜੇ ਭੁੱਖ ਹੈ ਤਾਂ ਅਜੇ ਭਿਖਾਰੀ ਹੈ। ਸੰਸਾਰ ਵਿਚ ਸਾਰੇ ਭਿਖਾਰੀ ਹਨ। ਕੋਈ ਛੋਟੇ ਭਿਖਾਰੀ ਹਨ, ਕੋਈ ਵੱਡੇ ਭਿਖਾਰੀ ਹਨ, ਕੋਈ ਬਹੁਤ ਵੱਡੇ ਭਿਖਾਰੀ ਹਨ। ਰਾਜਾ ਉਹ ਜੋ ਰੱਜ ਗਿਆ। ਹੇ ਪ੍ਰਭੂ ! ਜਿਸ ਦਿਨ ਤੂੰ ਮਿਲੇਂਗਾ, ਉਸ ਦਿਨ ਮੈਂ ਰਾਜਾ ਹੋਵਾਂਗਾ, ਉਂਝ ਮੈਂ ਭਿਖਾਰੀ ਦਾ ਭਿਖਾਰੀ ਹਾਂ।

ਮਨੁੱਖ ਮਨ ਦੀ ਤ੍ਰਿਪਤੀ ਲੱਭ ਰਿਹਾ ਹੈ। ਲੱਭ ਲੱਭ ਕੇ ਜੋ ਮਿਲਿਆ ਹੈ, ਉਸ ਨਾਲ ਤ੍ਰਿਪਤੀ ਮਿਲੀ ਨਹੀਂ। ਤ੍ਰਿਪਤੀ ਕਿਵੇਂ ਹੋਵੇਗੀ ? ਇਸ ਦਾ ਪਤਾ ਵੀ ਕੋਈ ਨਹੀਂ। ਸਭ ਤੋਂ ਪਹਿਲਾਂ ਮਨੁੱਖ ਨੇ ਜ਼ਮੀਨ 'ਤੇ ਖੋਜਣ ਦਾ ਯਤਨ ਕੀਤਾ ਅਤੇ ਜ਼ਮੀਨ ਨੇ ਮਨੁੱਖ ਨੂੰ ਬਹੁਤ ਕੁਝ ਦਿੱਤਾ ਹੈ। ਪਰ ਇੰਨੀ ਜ਼ਮੀਨ ਦੇ ਹੁੰਦਿਆਂ ਵੀ ਮਨੁੱਖ ਭੁੱਖੇ ਦਾ ਭੁੱਖਾ ਹੈ। ਫਿਰ ਮਨੁੱਖ ਨੇ ਪਹਾੜਾਂ ਦੇ ਸੀਨੇ ਚੀਰੇ। ਪਹਾੜਾਂ ਦੇ ਸੀਨਿਆਂ ਨੂੰ ਚੀਰ ਕੇ ਇਸਨੇ ਤਾਂਬਾ ਕੱਢਿਆ, ਲੋਹਾ ਕੱਢਿਆ, ਸੋਨਾ ਕੱਢਿਆ, ਚਾਂਦੀ ਕੱਢੀ, ਹਾਲਾਂਕਿ ਹੀਰੇ ਵੀ ਕੱਢੇ ਹਨ। ਬਹੁਤ ਕੁਝ ਮਿਲਿਆ ਹੈ, ਪਰ ਇੰਨੇ ਸਾਰੇ ਪਹਾੜਾਂ ਦੇ ਹੁੰਦਿਆਂ ਹੋਇਆਂ ਵੀ ਮਨੁੱਖ ਦੀ ਖੋਜ ਜਾਰੀ ਹੈ। ਕਿਉਂ ? ਭੁੱਖ ਹੈ, ਰਜੇਵਾਂ ਨਹੀਂ ਹੋਇਆ, ਰਾਜਾ ਨਹੀਂ ਬਣ ਸਕਿਆ।

ਮਨੁੱਖ ਨੇ ਸਾਗਰਾਂ ਦੇ ਪਾਣੀ ਨੂੰ ਛਾਣਿਆ, ਸਮੁੰਦਰ ਦੇ ਪਾਣੀ ਨੂੰ ਛਾਣਿਆ। ਤੇਲ ਮਿਲਿਆ। ਸਾਗਰ ਨੇ ਵੀ ਮਨੁੱਖ ਨੂੰ ਬਹੁਤ ਕੁਝ ਦਿੱਤਾ ਅਤੇ ਬਹੁਤ ਕੁਝ ਦੇ ਰਿਹਾ ਹੈ। ਪਰ ਜ਼ਮੀਨ ਨਾਲੋਂ ਤਿੰਨ ਗੁਣਾ ਵੱਡਾ ਇਹ ਸਾਗਰ ਇਹ ਵੀ ਮਨੁੱਖ ਨੂੰ ਰਜਾ ਨਹੀਂ ਸਕਿਆ। ਜਦੋਂ ਜ਼ਮੀਨ ਤ੍ਰਿਪਤ ਨਾ ਕਰ ਸਕੀ, ਪਹਾੜ ਤ੍ਰਿਪਤ ਨਾ ਕਰ ਸਕੇ ਅਤੇ ਸਾਗਰ ਤ੍ਰਿਪਤ ਨਾ ਕਰ ਸਕਿਆ ਤਾਂ ਸਭ ਤੋਂ ਨੇੜੇ ਗ੍ਰਹਿ ਸੀ ਚੰਦਰਮਾ, ਇਸ ਦੀਆਂ ਨਜ਼ਰਾਂ ਚੰਦ 'ਤੇ ਚਲੀਆਂ ਗਈਆਂ। ਸ਼ਾਇਦ ਉਥੋਂ ਕੁਝ ਮਿਲੇ ਤਾਂ ਮੈਂ ਰੱਜ ਜਾਵਾਂ। ਉਸ ਸਮੇਂ ਦੀਆਂ ਦੋ ਵੱਡੀਆਂ ਸ਼ਕਤੀਆਂ ਅਮਰੀਕਾ ਅਤੇ ਰਸ਼ੀਆ ਇਹ ਜੁੱਟ ਗਏ ਚੰਦਰਮਾ ਤੱਕ ਪਹੁੰਚਣ ਲਈ। ਸੈਂਕੜੇ ਸਾਇੰਟਿਸਟ ਉਹਨਾਂ ਦੀ ਦਿਮਾਗ਼ੀ ਸ਼ਕਤੀ ਦਿਨ ਰਾਤ ਕੰਮ ਕਰਨ ਲੱਗੀ। ਸੈਂਕੜੇ ਇੰਜੀਨੀਅਰ ਦਿਨ ਰਾਤ ਖੱਪਦੇ ਰਹੇ। ਹਜ਼ਾਰਾਂ ਮਨੁੱਖਾਂ ਦੀ ਬਹੁਤ ਵੱਡੀ ਲੇਬਰ ਕੰਮ ਕਰਨ ਲੱਗੀ। ਅਰਬਾਂ-ਖਰਬਾਂ ਡਾਲਰ ਦੋ ਮੁਲਕਾਂ ਦੇ ਖ਼ਰਚ ਹੋਏ। ਫਿਰ ਕਿਤੇ ਇਕ ਦਿਨ ਮਨੁੱਖ ਨੂੰ ਸਫਲਤਾ ਮਿਲੀ ਅਤੇ ਮਨੁੱਖ ਦੇ ਕਦਮ ਚੰਦਰਮਾ 'ਤੇ ਟਿੱਕੇ। ਜਿਸ ਦਿਨ ਬੰਦੇ ਦੇ ਕਦਮ ਚੰਨ 'ਤੇ ਪਹੁੰਚੇ ਸਨ, ਸਾਰੀ ਦੁਨੀਆਂ ਵਿਚ ਉਲਾਸ ਦੀ ਲਹਿਰ ਦੌੜ ਪਈ ਸੀ। ਜਿੱਥੇ ਜਿੱਥੇ ਸਾਧਨ ਮੌਜੂਦ ਸਨ, ਹਰ ਬੰਦਾ ਟੀ.ਵੀ. ਅੱਗੇ ਬੈਠਾ ਸੀ ਦੇਖਣ ਲਈ। ਉਹਨਾਂ ਦਿਨਾਂ ਵਿਚ ਇਕ ਮਹਾਨ ਸ਼ਾਇਰ ਜਿਗਰ ਮੁਰਾਦਾਬਾਦੀ ਉਸਦੀ ਜ਼ਬਾਨ ਤੋਂ ਇਕ ਫਿਕਰਾ ਨਿਕਲਿਆ ਸੀ ਕਿ

*ਆਸਮਾਨੋਂ ਕੀ ਤਮੰਨਾ ਕਰਨੇ ਵਾਲੇ*
*ਜ਼ਮੀਨ ਭੀ ਹਾਥ ਸੇ ਜਾਤੀ ਰਹੇਗੀ।*

ਤੂੰ ਚੰਦਰਮਾ 'ਤੇ ਰਹਿਣ ਦਾ ਯਤਨ ਕਰਦਾ ਪਿਆ ਹੈਂ, ਤੈਨੂੰ ਤਾਂ ਜ਼ਮੀਨ 'ਤੇ ਰਹਿਣ ਦੀ ਵੀ ਜਾਚ ਨਹੀਂ ਆਈ। ਜਿਹੋ ਜਿਹਾ ਨਰਕ ਤੂੰ ਜ਼ਮੀਨ 'ਤੇ ਬਣਾਇਆ ਹੈ, ਇਹੋ ਜਿਹਾ ਨਰਕ ਤੂੰ ਚੰਦਰਮਾ 'ਤੇ ਬਣਾਏਂਗਾ, ਹੋਰ ਕੀ ਕਰੇਂਗਾ। ਜਿਹੜੇ ਖ਼ੂਨ ਖ਼ਰਾਬੇ ਤੂੰ ਜ਼ਮੀਨ 'ਤੇ ਕੀਤੇ ਹਨ, ਉਹੀ ਖ਼ੂਨ ਖ਼ਰਾਬੇ ਤੂੰ ਚੰਦਰਮਾ 'ਤੇ ਕਰੇਂਗਾ। ਜਿੰਨਾ ਪ੍ਰਦੂਸ਼ਿਤ ਤੂੰ ਜ਼ਮੀਨ ਨੂੰ ਕੀਤਾ ਹੈ, ਉੱਨਾ ਚੰਦਰਮਾ ਨੂੰ ਕਰੇਂਗਾ। ਮਨੁੱਖਤਾ ਦੀ ਇਸ ਉਪਲਬੱਧੀ ਉੱਪਰ ਜਿਗਰ

ਮੁਰਾਦਾਬਾਦੀ ਨੇ ਮਾਣ ਨਹੀਂ ਕੀਤਾ। ਪਤਾ ਹੈ, ਇਹ ਚੰਦਰਮਾ ਤੋਂ ਲਿਆਏ ਕੀ ਹਨ ? ਇਕ ਮੁੱਠੀ ਭਰ ਰੇਤ। ਹੁਣ ਮੁੱਠੀ ਭਰ ਰੇਤ ਕਿਵੇਂ ਰਾਜਾ ਬਣਾਵੇ, ਕਿਵੇਂ ਤ੍ਰਿਪਤ ਕਰੇ ? ਤਾਂ ਨਿਗਾਹਾਂ ਹੁਣ ਮੰਗਲ 'ਤੇ ਚਲੀਆਂ ਗਈਆਂ। ਹੋਰ ਗ੍ਰਹਿਆਂ 'ਤੇ ਚਲੀਆਂ ਗਈਆਂ ਕਿ ਸ਼ਾਇਦ ਉਥੋਂ ਕੁਝ ਲੱਭੇ। ਸਤਿਗੁਰਾਂ ਦੀ ਬਾਣੀ ਕਹਿੰਦੀ ਹੈ-

*ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ॥*

(ਅੰਗ ੪੮੮)

ਕਿਤੇ ਵੀ ਤੂੰ ਚਲਾ ਜਾ, ਹੋ ਸਕਦਾ ਹੈ ਤੈਨੂੰ ਕੁਝ ਮਿਲੇ ਪਰ ਤ੍ਰਿਪਤੀ ਨਹੀਂ ਮਿਲੇਗੀ। ਫਿਰ ਤ੍ਰਿਪਤੀ ਕਿਵੇਂ ਮਿਲੇਗੀ ? ਬਾਣੀ ਕਹਿੰਦੀ ਹੈ ਕਿ ਮਿਲ ਸਕਦੀ ਹੈ, ਮਨੁੱਖ ਰਾਜਾ ਹੋ ਸਕਦਾ ਹੈ ਤੇ ਜੇ ਮਨੁੱਖ ਰਾਜਾ ਹੋ ਸਕਦਾ ਹੈ ਫਿਰ ਕਿੱਥੇ ਖੋਜ ਕਰੇ ? ਗੁਰਬਾਣੀ ਕਹਿੰਦੀ ਹੈ-

*ਇਸੁ ਮਨ ਕਉ ਕੋਈ ਖੋਜਹੁ ਭਾਈ॥*
*ਮਨੁ ਖੋਜਤ ਨਾਮੁ ਨਉ ਨਿਧਿ ਪਾਈ॥*

(ਅੰਗ ੧੧੨੮)

*ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ॥*
*ਇਹ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ॥*

SIKHBOOKCLUB.COM

(ਅੰਗ ੭੨੭)

ਆਪਣੇ ਮਨ ਦੀ ਖੋਜ ਕਰ। ਮਨ ਦੀ ਖੋਜ ਕੀ ਹੈ ? ਸਿਰਫ਼ ਮਨ ਨੂੰ ਦੇਖਣਾ ਹੈ ਤੇ ਮਨ ਨੂੰ ਦੇਖਣਾ ਕੀ ਹੈ, ਆਪਣੇ ਵਿਚਾਰਾਂ ਨੂੰ ਦੇਖਣਾ, ਆਪਣੀ ਸੋਚਣੀ ਨੂੰ ਦੇਖਣਾ, ਆਪਣੀਆਂ ਯਾਦਾਂ ਨੂੰ ਦੇਖਣਾ। ਇਸਨੂੰ ਚਤੁਸ਼ਟਾ ਅੰਤਹਕਰਨ ਕਹਿੰਦੇ ਹਨ—ਮਨ, ਬੁੱਧ, ਚਿੱਤ, ਅਹੰਗ। ਵਿਚਾਰਾਂ ਦਾ ਪ੍ਰਵਾਹ ਚੱਲਦਾ ਹੈ, ਇਸਨੂੰ ਮਨ ਕਹਿੰਦੇ ਹਨ ਅਤੇ ਇਹੀ ਮਨ ਜਦੋਂ ਸੋਚਣ ਲੱਗ ਪੈਂਦਾ ਹੈ ਤਾਂ ਇਸਨੂੰ ਬੁੱਧ ਕਹਿੰਦੇ ਹਨ। ਇਹੀ ਮਨ ਜਦੋਂ ਯਾਦ ਕਰਨ ਲੱਗ ਪੈਂਦਾ ਹੈ ਤਾਂ ਚਿੱਤ ਕਹਿੰਦੇ ਹਨ। ਤਿੰਨਾਂ ਹਾਲਤਾਂ ਵਿਚ ਇਕ ਚੌਥੀ ਹਾਲਤ ਉੱਪਰ ਰਹਿੰਦੀ ਹੈ ਕਿ ਇਹ ਮੇਰੇ ਵਿਚਾਰ ਹਨ, ਇਹ ਮੈਂ ਸੋਚ ਰਿਹਾ ਹਾਂ, ਇਹ ਮੈਂ ਯਾਦ ਕਰ ਰਿਹਾ ਹਾਂ, ਕਿਉਂਕਿ ਏਨਾ ਖ਼ਿਆਲ ਹੋਵੇ ਤਾਂ ਹੀ ਵਿਚਾਰਾਂ ਦਾ ਪ੍ਰਵਾਹ ਚੱਲਣਾ ਹੈ। ਇਸ ਦਾ ਇਕ ਨਾਮ ਚਿੱਤਰਗੁਪਤ ਹੈ। ਜਿਹੜੀ ਗੱਲ ਬੰਦਾ ਸਿੱਧਾ ਨਾ ਸਮਝੇ, ਫਿਰ ਕਹਾਣੀਆਂ ਨਾਲ ਲੋਕੀਂ ਸਮਝਾਉਂਦੇ ਹਨ। ਮੈਂ ਤੁਹਾਡਾ ਤਨ ਦੇਖ ਲਿਆ, ਤੁਸੀਂ ਮੇਰਾ ਦੇਖ ਲਿਆ, ਪਰ ਤੁਹਾਨੂੰ ਕੀ ਪਤਾ ਹੈ ਕਿ ਮੇਰੇ ਮਨ ਵਿਚ ਕੀ ਵਿਚਾਰ ਚੱਲ ਰਿਹਾ ਹੈ ਤੇ ਮੈਨੂੰ ਕੀ ਪਤਾ ਹੈ ਕਿ ਤੁਸੀਂ ਦਿਨ ਭਰ ਕੀ ਸੋਚਦੇ ਰਹਿੰਦੇ ਹੋ। ਪੁੱਤਰ ਨੂੰ ਵੀ ਨਹੀਂ ਪਤਾ ਪਿਉ ਕੀ ਸੋਚਦਾ ਪਿਆ ਹੈ। ਭਰਾ ਨੂੰ ਨਹੀਂ ਪਤਾ ਭੈਣ ਕੀ ਸੋਚਦੀ ਪਈ ਹੈ।

ਉਹ ਤਸਵੀਰ ਜੋ ਗੁਪਤ ਹੈ। ਉਸ ਗੁਪਤ ਸਰੀਰ ਨੂੰ ਦੇਖਣਾ ਕੀ ਹੈ ? ਆਪਣੇ ਵਿਚਾਰਾਂ

ਨੂੰ ਦੇਖਣਾ। ਇਸਨੂੰ ਕਹਿੰਦੇ ਹਨ ਅੰਤਰਮੁੱਖੀ। ਇਸੇ ਨੂੰ ਧਾਰਮਿਕ ਸਾਧਨਾ ਕਹਿੰਦੇ ਹਨ। ਸਿਆਣੇ ਕਹਿੰਦੇ ਹਨ ਕਿ ਵਿਚਾਰਾਂ ਵਿਚ ਚੱਲਦਾ ਹੈ ਹੰਕਾਰ। ਸੋਚਣੀ ਵਿਚ ਚੱਲਦਾ ਹੈ ਲੋਭ। ਹੋਰ ਕੁਝ ਵੀ ਨਹੀਂ। ਮੈਂ ਕ੍ਰੋਧ ਅਤੇ ਮੋਹ ਦਾ ਜ਼ਿਕਰ ਨਹੀਂ ਕੀਤਾ। ਵਿਦਵਾਨ ਕ੍ਰੋਧ ਅਤੇ ਮੋਹ ਨੂੰ ਅਸਥਾਈ ਰੂਪ ਵਿਚ ਨਹੀਂ ਮੰਨਦੇ। ਇਹ ਉਹਨਾਂ ਤਿੰਨਾਂ ਦੀ ਛਾਇਆ ਹੈ।

ਹਰ ਸਮੇਂ ਮਨੁੱਖ ਦੇ ਅੰਦਰ ਮੋਹ ਨਹੀਂ ਹੁੰਦਾ ਤੇ ਹਰ ਸਮੇਂ ਕ੍ਰੋਧ ਨਹੀਂ ਹੁੰਦਾ। ਜਿਹੜਾ ਹੰਕਾਰ ਨੂੰ ਪੱਠੇ ਪਾ ਦੇਵੇ, ਕਹਿ ਦੇਵੇ ਤੇਰੇ ਵਰਗਾ ਕੋਈ ਦਾਨੀ ਨਹੀਂ, ਤੇਰੇ ਵਰਗਾ ਕੋਈ ਗੁਰਮੁਖ ਨਹੀਂ, ਉਸ 'ਤੇ ਮੋਹ ਆ ਜਾਂਦਾ ਹੈ। ਜਿਹੜਾ ਰੁਕਾਵਟ ਖੜੀ ਕਰ ਦੇਵੇ, ਉਸ 'ਤੇ ਕ੍ਰੋਧ ਆਉਂਦਾ ਹੈ। ਹਰ ਸਮੇਂ ਅੰਦਰ ਲੋਭ ਅਤੇ ਕਾਮ ਚੱਲਦਾ ਹੈ। ਜਦੋਂ ਗ਼ੌਰ ਨਾਲ ਆਪਣੇ ਮਨ ਨੂੰ ਦੇਖੇਗਾ ਤਾਂ ਮਨ ਨੂੰ ਦੇਖਣਾ ਹੀ ਧਿਆਨ ਸਾਧਨਾ ਹੈ। ਤੂੰ ਗੁਰੂ ਦਾ ਸ਼ਬਦ ਸੁਣ ਅਤੇ ਸੁਣ ਉਹ ਸਕੇਗਾ ਜਿਹੜਾ ਆਪਣੇ ਨੇੜੇ ਆਵੇ। ਬੋਲਣ ਲੱਗਿਆਂ ਧਿਆਨ ਦੂਜੇ 'ਤੇ ਹੁੰਦਾ ਹੈ, ਸੁਣਨ ਲੱਗਿਆਂ ਧਿਆਨ ਆਪਣੇ 'ਤੇ ਹੁੰਦਾ ਹੈ। ਜੋ ਆਪਣੇ ਨੇੜੇ ਨਹੀਂ ਹੈ, ਨਹੀਂ ਸੁਣ ਸਕੇਗਾ।

ਇਕ ਘੰਟਾ ਮਨੁੱਖ ਨੇ ਉੱਚੀ-ਉੱਚੀ ਪਾਠ ਕੀਤਾ। ਪੰਗਤੀ ਤਾਂ ਇਕ ਵੀ ਮਨ ਨੇ ਨਹੀਂ ਸੁਣੀ। ਸੁਣਨ ਲੱਗਿਆਂ ਆਪਣੇ ਨੇੜੇ ਆਉਣਾ ਪਵੇਗਾ। ਜ਼ਬਾਨ ਗਾਉਣ ਲਈ ਰਾਜ਼ੀ ਹੋ ਜਾਂਦੀ ਹੈ, ਮਨ ਸੁਣਨ ਲਈ ਰਾਜ਼ੀ ਨਹੀਂ ਹੁੰਦਾ। ਹਰ ਸਮੇਂ ਮੋਹ ਅਤੇ ਕ੍ਰੋਧ ਨਹੀਂ ਹੁੰਦਾ। ਹਰ ਸਮੇਂ ਅੰਦਰ ਕਾਮ ਹੁੰਦਾ ਹੈ, ਹਰ ਸਮੇਂ ਅੰਦਰ ਲੋਭ ਹੁੰਦਾ ਹੈ, ਹਰ ਸਮੇਂ ਅੰਦਰ ਹੰਕਾਰ ਹੁੰਦਾ ਹੈ। ਲੋਭ ਪਦਾਰਥ ਦਾ, ਵਾਸ਼ਨਾ ਰੂਪ ਦੀ, ਹੰਕਾਰ ਪ੍ਰਭੁਤਾ ਦੀ ਮੰਗ ਕਰਦਾ ਹੈ। ਬਸ ਮਨ ਨੂੰ ਬਦਲਣਾ ਹੈ। ਪ੍ਰਕਿਰਤੀ ਤਨ ਨੂੰ ਬਦਲਦੀ ਹੈ। ਬੱਚਾ ਹੈ, ਉਸਨੂੰ ਜਵਾਨ ਕਰ ਦਿੰਦੀ ਹੈ। ਜਵਾਨ ਹੈ, ਉਸਨੂੰ ਬੁੱਢਾ ਕਰ ਦਿੰਦੀ ਹੈ। ਬੁੱਢਾ ਹੈ, ਉਸਨੂੰ ਖ਼ਾਕ ਕਰ ਦਿੰਦੀ ਹੈ। ਖ਼ਾਕ ਖ਼ੁਰਾਕ ਬਣ ਗਈ, ਖ਼ੁਰਾਕ ਖ਼ੂਨ ਬਣ ਗਿਆ, ਖ਼ੂਨ ਬਿੰਦ ਬਣ ਗਿਆ, ਬਿੰਦ ਬੱਚਾ ਬਣ ਗਿਆ, ਬੱਚਾ ਜਵਾਨ ਹੋ ਗਿਆ, ਜਵਾਨ ਬੁੱਢਾ ਹੋ ਗਿਆ, ਬੁੱਢਾ ਫਿਰ ਮਿੱਟੀ ਵਿਚ ਮਿੱਟੀ।

ਪ੍ਰਕਿਰਤੀ ਤਨ ਨੂੰ ਬਦਲ ਦਿੰਦੀ ਹੈ, ਪਰ ਪ੍ਰਕਿਰਤੀ ਮਨ ਨੂੰ ਨਹੀਂ ਬਦਲੇਗੀ। ਇਹ ਸਾਧਨਾ ਕਰਨੀ ਪਵੇਗੀ-

*ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥*

(ਜਪੁ ਜੀ ਸਾਹਿਬ)

ਵਿਚਾਰਾਂ ਵਿਚ ਨਿਰੰਕਾਰ ਨੂੰ ਲਿਆਉਣਾ ਪਵੇਗਾ, ਸੋਚਣੀ ਵਿਚ ਪ੍ਰਮਾਤਮਾ ਨੂੰ ਲਿਆਉਣਾ ਪਵੇਗਾ, ਯਾਦਾਂ ਵਿਚ ਗੁਰੂ ਨੂੰ ਲਿਆਉਣਾ ਪਵੇਗਾ। ਜਦੋਂ ਯਾਦਾਂ ਵਿਚ ਗੁਰੂ ਆ ਗਿਆ, ਸੋਚਣੀ ਵਿਚ ਪ੍ਰਮਾਤਮਾ ਆ ਗਿਆ, ਵਿਚਾਰਾਂ ਵਿਚ ਨਿਰੰਕਾਰ ਆ ਗਿਆ ਤਾਂ ਮਨ ਬਦਲ ਗਿਆ। ਜਦੋਂ ਵਿਚਾਰਾਂ ਵਿਚ ਨਿਰੰਕਾਰ ਆ ਜਾਂਦਾ ਹੈ ਤਾਂ ਮਨ ਨਿਰਵਿਚਾਰ ਹੋ

ਜਾਂਦਾ ਹੈ। ਜਦੋਂ ਸੋਚਣੀ ਵਿਚ ਪ੍ਰਮਾਤਮਾ ਆ ਜਾਂਦਾ ਹੈ ਤਾਂ ਸੋਚਣੀ ਕਹਿੰਦੀ ਹੈ, ਹੇ ਪ੍ਰਭੂ ! ਤੂੰ ਸਾਗਰ ਹੈਂ, ਮੇਰੀ ਸੋਚਣੀ ਇਕ ਪਿਆਲਾ ਹੈ। ਤੂੰ ਨਹੀਂ ਆਇਆ। ਯਾਦ ਕਰ ਕਰ ਕੇ ਯਾਦਾਂ ਉਸੇ ਵਿਚ ਲੀਨ ਕਰ ਦਿੰਦੀਆਂ ਹਨ। ਮਨ ਮਿਟ ਜਾਂਦਾ ਹੈ, ਮਨੁੱਖ ਪ੍ਰਮਾਤਮਾ ਹੋ ਜਾਂਦਾ ਹੈ। ਮਨ ਨੂੰ ਕਿੱਥੇ ਬਿਠਾਉਣਾ ਹੈ ? ਸ਼ਬਦ ਵਿਚ। ਤਨ ਖ਼ਾਕ ਵਿਚ ਖ਼ਾਕ ਹੋਵੇ, ਇਸ ਤੋਂ ਪਹਿਲਾਂ ਮਨ ਨੂੰ ਜੋਤ ਵਿਚ ਜੋਤ ਕਰਨਾ ਹੈ। ਅਜਿਹੇ ਨੂੰ ਕਹਿੰਦੇ ਹਨ ਕਿ ਯਾਤਰਾ ਸਫਲ ਹੋ ਗਈ। ਯਾਤਰਾ ਸਫ਼ਲ ਨਹੀਂ ਹੁੰਦੀ। ਕਿਉਂ ? ਤਨ ਕਬਰ ਤੱਕ ਪਹੁੰਚ ਜਾਂਦਾ ਹੈ ਪਰ ਮਨ ਖ਼ੁਦਾ ਤੱਕ ਨਹੀਂ ਪਹੁੰਚਦਾ। ਤਨ ਦੀ ਆਪਣੀ ਉਮਰ ਹੈ। ਤਨ ਮਿੱਟ ਜਾਂਦਾ ਹੈ, ਮਨ ਮਿੱਟਿਆ ਨਹੀਂ।

ਸਤਿਸੰਗਤ ਵਿਚ ਜੇਕਰ ਮਨ ਪ੍ਰਭਾਵਿਤ ਹੋ ਗਿਆ ਗੁਰੂ ਤੋਂ ਤਾਂ ਮਨ ਮੰਨਣ ਲੱਗ ਪੈਂਦਾ ਹੈ। ਮਨ ਫਿਰ ਪ੍ਰਮਾਤਮਾ ਤੋਂ ਮੰਗਦਾ ਹੈ। ਫਿਰ ਉਸੇ ਨੂੰ ਯਾਦ ਕਰਨ ਲੱਗ ਪੈਂਦਾ ਹੈ। ਫਿਰ ਸੰਘਰਸ਼ ਕਰਨ ਲੱਗ ਪੈਂਦਾ ਹੈ, ਸਮਾਂ ਕੱਢਦਾ ਹੈ ਉਸਨੂੰ ਯਾਦ ਕਰਨ ਲਈ। ਉਸ ਦੀ ਯਾਦ ਮਹਾਂ-ਆਨੰਦ ਬਣਾ ਦਿੰਦੀ ਹੈ।

ਹਰ ਮਨੁੱਖ ਦਾ ਭਵਿੱਖ ਹੈ ਪ੍ਰਮਾਤਮਾ ਹੋਣਾ। ਸਾਹਿਬ ਰਹਿਮਤ ਕਰਨ। ਮਨ ਪ੍ਰਭਾਵਿਤ ਹੋਵੇ ਉਸ ਅਕਾਲ ਪੁਰਖ ਤੋਂ। ਉਹ ਮਹਾਂ-ਰੱਸ ਹੈ, ਮਹਾਂ-ਸ਼ਕਤੀ ਹੈ, ਰੱਸਾਂ ਦੀ ਖਾਨ ਹੈ। ਜਿੰਨੇ ਚਿਰ ਤੱਕ ਇਸ ਦੀ ਪ੍ਰਾਪਤੀ ਨਹੀਂ, ਦੁੱਖ ਚੱਲਦਾ ਰਹੇਗਾ, ਸੁੱਖ ਚੱਲਦਾ ਰਹੇਗਾ, ਜਨਮ ਚੱਲਦਾ ਰਹੇਗਾ, ਮਰਨ ਚੱਲਦਾ ਰਹੇਗਾ। ਸਾਹਿਬ ਸਾਰਿਆਂ ਦੀ ਜੀਵਨ ਯਾਤਰਾ ਸਫ਼ਲ ਕਰੇ। ਜ਼ਿੰਦਗੀ ਦਾ ਅੰਤ ਹੋਵੇ, ਉਸ ਤੋਂ ਪਹਿਲਾਂ ਮਨ ਬੇਅੰਤ ਵਿਚ ਲੀਨ ਹੋ ਜਾਏ। ਸੰਸਾਰ 'ਤੇ ਆਇਆ ਸਾਡਾ ਸਫਲ ਹੋ ਜਾਏ।

ਧਰਮ ਮਨ ਦੀ ਲੋੜ ਹੈ, ਮਾਨਸਿਕ ਸਮੱਸਿਆਵਾਂ ਦਾ ਸਮਾਧਾਨ ਹੈ। ਧਰਮ ਦੀ ਮੂਲ ਸਾਧਨਾ ਯਾਦ 'ਤੇ ਖੜੀ ਹੈ। ਦੁਨੀਆਂ ਭਰ ਦੇ ਵਿਦਵਾਨ ਚਿੰਤਕ ਧਾਰਮਿਕ ਕਹਿੰਦੇ ਹਨ ਕਿ ਅਸੀਂ ਈਸ਼ਵਰ ਨੂੰ ਗਵਾਇਆ ਨਹੀਂ, ਗਵਾ ਨਹੀਂ ਸਕਦੇ। ਭੁਲਾਇਆ ਹੈ, ਭੁੱਲ ਸਕਦੇ ਹਾਂ। ਉਹ ਭੁੱਲਿਆ ਕਿਉਂ ਹੈ ? ਸਮਝ ਨਹੀਂ ਹੈ। ਉਹ ਭੁੱਲਿਆ ਹੈ, ਮਨ ਮੰਨਦਾ ਹੀ ਨਹੀਂ ਹੈ। ਨਾ ਮੰਨਦਾ ਹੈ, ਨਾ ਮੰਗਦਾ ਹੈ। ਕਿਉਂ ? ਮਨ ਸਮਝਦਾ ਹੀ ਨਹੀਂ ਹੈ। ਇਸ ਲਈ ਜਦੋਂ ਇਹ ਮੰਨਦਾ ਨਹੀਂ ਤਾਂ ਮੰਗ ਵੀ ਨਹੀਂ ਹੈ। ਮੰਗਦੇ ਨਹੀਂ ਤਾਂ ਫਿਰ ਸਿਮਰਤੀ ਵੀ ਨਹੀਂ। ਕੀ ਪ੍ਰਮਾਤਮਾ ਨੂੰ ਸਮਝ ਸਕਦਾ ਹੈਂ ? ਨਹੀਂ, ਸਮਝ ਨਹੀਂ ਸਕਦਾ। ਸਮਝ ਸਮਝ ਕੇ ਇਕ ਸਮਝ ਮਿਲਦੀ ਹੈ। ਕੀ ? ਹੇ ਪ੍ਰਭੂ ! ਮੈਂ ਇਹ ਸਮਝਿਆ ਹੈ ਕਿ ਮੈਂ ਤੈਨੂੰ ਨਹੀਂ ਸਮਝ ਸਕਦਾ। ਕਿਉਂ ਨਹੀਂ ਸਮਝ ਸਕਦਾ ?

*ਤੂ ਸਮਰਥੁ ਵਡਾ ਮੇਰੀ ਮਤਿ ਥੋਰੀ ਰਾਮ॥*

(ਅੰਗ ੫੪੭

ਤੂੰ ਸਾਗਰ ਦੀ ਤਰ੍ਹਾਂ ਮਹਾਨ ਹੈਂ, ਮੇਰੀ ਮੱਤ ਇਕ ਛੋਟਾ ਜਿਹਾ ਪਿਆਲਾ ਹੈ। ਸਾਗਰ ਪਿਆਲੇ ਵਿਚ ਕਿਸ ਤਰ੍ਹਾਂ ਆਵੇਗਾ ? ਇਹ ਬਹੁਤ ਵੱਡੀ ਸਮਝ ਹੈ। ਅੱਜ ਤੱਕ ਕਿਸੇ ਅਵਤਾਰੀ ਪੁਰਸ਼ ਨੇ ਵੀ ਨਹੀਂ ਕਿਹਾ ਕਿ ਮੈਂ ਜਾਣਿਆ ਹੈ।

*ਅਵਤਾਰ ਨ ਜਾਨਹਿ ਅੰਤੁ॥*
*ਪਰਮੇਸਰੁ ਪਾਰਬ੍ਰਹਮ ਬੇਅੰਤੁ॥*

(ਅੰਗ ੮੯੪)

ਗੁਰੂ ਨਾਨਕ ਦੇਵ ਜੀ ਕਹਿੰਦੇ ਹਨ-

*ਜੇ ਹਉ ਜਾਣਾ ਆਖਾ ਨਾਹੀ*

ਜੇ ਮੈਂ ਜਾਣ ਵੀ ਲਿਆ, ਮੈਂ ਕਹਿਣਾ ਨਹੀਂ। ਮਹਾਰਾਜ, ਤੁਸੀਂ ਜਾਣ ਲਿਆ ਹੈ ਤਾਂ ਕਹਿ ਦਿਉ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ-

*ਕਹਣਾ ਕਥਨੁ ਨ ਜਾਈ॥*

(ਜਪੁਜੀ ਸਾਹਿਬ)

ਕਥਨੀ ਬਹੁਤ ਵੱਡੀ ਹੈ, ਮੇਰੀ ਜ਼ਬਾਨ ਬਹੁਤ ਛੋਟੀ ਹੈ। ਅਜਿਹੀ ਨਹੀਂ ਕਿ ਮੈਂ ਬਿਆਨ ਨਹੀਂ ਕੀਤਾ, ਬਿਆਨ ਕੀਤਾ ਹੈ।

*ਕਿਆ ਹਉ ਕਥੀ ਕਥੇ ਕਥਿ ਦੇਖਾ ਮੈ ਅਕਥੁ ਨ ਕਥਨਾ ਜਾਈ॥*

(ਅੰਗ ੭੯੫)

ਜਿੰਨਾ ਕਥਨ ਕਰਦਾ ਹਾਂ ਉੱਨਾ ਜਾਪਦਾ ਹੈ ਮੇਰੀ ਕਥਨੀ ਬਹੁਤ ਛੋਟੀ ਹੈ। ਸੰਸਾਰ ਦੇ ਤਮਾਮ ਜਾਣਨ ਵਾਲਿਆਂ ਨੇ ਆਪਣਾ ਇਕ ਅਨੁਭਵ ਪੇਸ਼ ਕੀਤਾ ਹੈ। ਜਿੰਨਾ ਅਸੀਂ ਪ੍ਰਮਾਤਮਾ ਨੂੰ ਜਾਣਨ ਦੀ ਕੋਸ਼ਿਸ਼ ਕੀਤੀ ਹੈ, ਉੱਨਾ ਹੀ ਆਪਣਾ ਅਣਜਾਣਪੁਣਾ ਪ੍ਰਗਟ ਹੋ ਜਾਂਦਾ ਹੈ। ਜਿਸਨੇ ਜਾਣਨ ਦੀ ਕੋਸ਼ਿਸ਼ ਨਹੀਂ ਕੀਤੀ, ਉਹ ਕਹਿ ਸਕਦਾ ਹੈ ਕਿ ਮੈਂ ਬਹੁਤ ਕੁਝ ਜਾਣਦਾ ਹਾਂ।

ਸੁਕਰਾਤ ਕਹਿੰਦੇ ਹਨ ਕਿ ਜਦੋਂ ਮੈਂ ਛੋਟਾ ਬੱਚਾ ਸੀ, ਬੱਚਿਆਂ ਨਾਲ ਖੇਡਦਾ ਸੀ ਤਾਂ ਮੈਂ ਇਹ ਕਹਿੰਦਾ ਸੀ ਕਿ ਮੈਂ ਸਭ ਕੁਝ ਜਾਣਦਾ ਹਾਂ। ਬੱਚਿਆਂ ਦਾ ਮੈਂ ਨੇਤਾ ਬਣਿਆ ਹੋਇਆ ਸੀ। ਬੱਚੇ ਮੇਰਾ ਰੋਅਬ ਮੰਨਦੇ ਸਨ। ਮੈਂ ਬਚਪਨ ਵਿਚ ਪੂਰਾ ਗਿਆਨੀ ਬਣਿਆ ਰਿਹਾ। ਜਦੋਂ ਮੈਂ ਜਵਾਨ ਹੋਇਆ, ਫਿਰ ਨੌਜਵਾਨਾਂ ਦੀ ਮਹਿਫ਼ਲ ਵਿਚ ਬੈਠ ਕੇ ਮੈਂ ਇਹ ਕਹਿਣਾ ਸ਼ੁਰੂ ਕੀਤਾ ਕਿ ਕੁਝ ਅਜਿਹਾ ਵੀ ਹੈ ਜੋ ਮੈਂ ਨਹੀਂ ਜਾਣਦਾ। ਹੁਣ ਮੈਂ ਇਹ ਜਾਣਿਆ ਹੈ ਕਿ ਮੈਂ ਕੁਝ ਵੀ ਨਹੀਂ ਜਾਣਦਾ। ਅੱਗੇ ਚੱਲਕੇ ਮਹਾਨ ਦਾਰਸ਼ਨਿਕ ਕਹਿੰਦਾ ਹੈ ਕਿ ਅੱਜ ਮੈਂ ਬੁੱਢਾ ਹੋ ਗਿਆ ਹਾਂ। ਐ ਦੁਨੀਆਂ ਦੇ ਲੋਕੋ ! ਮੈਂ ਐਲਾਨੀਆ ਕਹਿ ਰਿਹਾ ਹਾਂ ਕਿ ਮੈਂ ਕੁਝ ਵੀ ਨਹੀਂ

ਜਾਣਦਾ। ਜਾਣ ਜਾਣ ਕੇ ਮੈਂ ਇਹ ਜਾਣਿਆ ਹੈ ਕਿ ਮੈਂ ਕੁਝ ਵੀ ਨਹੀਂ ਜਾਣਿਆ।

ਕੋਈ ਬੱਚਾ ਦਾਅਵਾ ਕਰ ਸਕਦਾ ਹੈ ਕਿ ਮੈਂ ਬਹੁਤ ਕੁਝ ਜਾਣਦਾ ਹਾਂ। ਜਿਸ ਦੇ ਦਿਮਾਗ਼ ਵਿਚ ਬਜ਼ੁਰਗੀ ਹੈ ਅਤੇ ਜੋ ਧਾਰਮਿਕ ਸਾਧਨਾ ਕਰਦਾ ਹੈ ਤਾਂ ਹੁੰਦਾ ਕੀ ਹੈ ਕਿ ਜਿੰਨਾ ਪ੍ਰਮਾਤਮਾ ਦਾ ਗਿਆਨ ਪ੍ਰਗਟ ਹੁੰਦਾ ਜਾ ਰਿਹਾ ਹੈ, ਉੱਨਾ ਹੀ ਮਨੁੱਖ ਦਾ ਆਪਣਾ ਅਗਿਆਨ ਸਾਹਮਣੇ ਆਉਂਦਾ ਹੈ। ਇਕ ਚਮਚ ਨਾਲ ਮਨੁੱਖ ਸਾਗਰ ਵਿਚੋਂ ਕਿੰਨਾ ਕੁ ਗਿਆਨ ਪ੍ਰਾਪਤ ਕਰ ਸਕਦਾ ਹੈ। ਜੀਵਨ ਭਰ ਦੀ ਜਾਣਕਾਰੀ ਮਨੁੱਖ ਦੀ ਇਸ ਤੋਂ ਵੀ ਜ਼ਿਆਦਾ ਨਹੀਂ ਹੈ। ਉਸਤਾਦ ਜ਼ੌਕ ਕਹਿੰਦੇ ਹਨ-

*ਹਮ ਜਾਨਤੇ ਥੇ ਕਿ ਇਲਮ ਸੇ ਕੁਝ ਜਾਨੇਂਗੇ।*
*ਜਾਨਾ ਤੋ ਯੇਹ ਜਾਨਾ ਕਿ ਨਾ ਜਾਨਾ ਕੁਛ ਭੀ।*

ਕਿਸੇ ਵੀ ਬ੍ਰਹਮ ਗਿਆਨੀ ਕੋਲ ਹੰਕਾਰ ਲੇਸ ਮਾਤਰ ਵੀ ਨਹੀਂ ਹੁੰਦਾ। ਕਿਉਂ ? ਜਿੰਨਾ ਪ੍ਰਮਾਤਮਾ ਦਾ ਗਿਆਨ ਪ੍ਰਗਟ ਹੁੰਦਾ ਹੈ, ਉੱਨਾ ਹੀ ਆਪਣਾ ਅਗਿਆਨ ਪ੍ਰਗਟ ਹੁੰਦਾ ਹੈ। ਜਿੰਨੀ ਪ੍ਰਮਾਤਮਾ ਦੀ ਸਮਝ ਆਉਂਦੀ ਹੈ ਉੱਨੀ ਆਪਣੀ ਨਾਸਮਝੀ ਦਾ ਪਤਾ ਚੱਲਦਾ ਹੈ। ਧਰਮ ਦੀ ਸਾਧਨਾ ਮਨ ਦੀ ਸਾਧਨਾ ਹੈ। ਇੰਨੀ ਸਾਧਨਾ ਦੀ ਸਫਲਤਾ ਮਨੁੱਖ ਨੂੰ ਤਾਂ ਕਈ ਜਨਮਾਂ ਤੋਂ ਨਹੀਂ ਮਿਲਦੀ।

*ਐਸੇ ਘਰ ਹਮ ਬਹੁਤੁ ਬਸਾਏ॥*
*ਜਬ ਹਮ ਰਾਮ ਗਰਭ ਹੋਇ ਆਏ॥*

(ਅੰਗ ੩੨੬)

ਕਬੀਰ ਕਹਿੰਦੇ ਹਨ ਕਿ ਇਸ ਤਰ੍ਹਾਂ ਦੇ ਜਨਮ ਤਾਂ ਕਈ ਹੋ ਚੁੱਕੇ ਹਨ। ਭਾਵੇਂ ਇਸਲਾਮ, ਯਹੂਦੀ, ਫਰਾਂਸੀਸੀ, ਈਸਾਈ ਬਾਰ ਬਾਰ ਦੇ ਜਨਮ ਨੂੰ ਨਹੀਂ ਮੰਨਦੇ, ਪਰ ਫਿਰ ਵੀ ਸੰਤ ਕਹਿੰਦੇ ਹਨ ਕਿ ਕੁਝ ਹੈ। ਮੇਰਾ ਸੰਬੰਧ ਬਹੁਤਿਆਂ ਨਾਲ ਜੁੜਿਆ ਹੈ। ਹਰ ਜਨਮ ਵਿਚ ਮੇਰਾ ਸੰਬੰਧ ਪੁੱਤਰਾਂ ਨਾਲ ਜੁੜਿਆ ਹੈ, ਮਾਂ-ਬਾਪ ਨਾਲ ਜੁੜਿਆ ਹੈ, ਪਤਨੀ ਨਾਲ ਜੁੜਿਆ ਹੈ, ਪਰ ਹੇ ਪ੍ਰਭੂ ! ਤੇਰੇ ਨਾਲ ਨਹੀਂ ਜੁੜਿਆ। ਸੰਬੰਧੀ ਮਿਲੇ ਪਰ ਇਹਨਾਂ ਸਨਬੰਧੀਆਂ ਵਿਚ ਤੂੰ ਨਹੀਂ ਸੀ। ਭਾਈ ਸਾਹਿਬ ਭਾਈ ਨੰਦ ਲਾਲ ਕਹਿੰਦੇ ਹਨ-

*ਨਬੂਦ ਹੇਚ ਨਿਸ਼ਾਂ ਜ਼ਿ ਆਸਮਾਨੋ ਜ਼ਿਮੀਂ।*
*ਕਿ ਸ਼ੌਕਿ ਰੂਏ ਤੋ ਆਵੁਰਦ ਦਰੇ ਸਜੂਦ ਮਰਾ।*

ਹੇ ਪ੍ਰਭੂ ! ਜ਼ਮੀਨ ਅਤੇ ਆਸਮਾਨ ਇਸ ਸ਼ਕਲ ਵਿਚ ਅਜੇ ਪ੍ਰਗਟ ਨਹੀਂ ਹੋਏ ਸਨ। ਅਜੇ ਸੂਰਜ, ਚੰਦ, ਤਾਰੇ, ਗ੍ਰਹਿ, ਨਛਿੱਤਰ ਨਹੀਂ ਸਨ। ਮੈਂ ਤਾਂ ਉਦੋਂ ਦਾ ਤੇਰੀ ਖੋਜ ਵਿਚ ਚੱਲਿਆ ਹਾਂ, ਕੋਈ ਅੱਜ ਦਾ ਨਹੀਂ। ਇਸਨੂੰ ਫਿਰ ਸ਼ਮਸ ਤਬਰੇਜ਼ ਇਸ ਤਰ੍ਹਾਂ ਬਿਆਨ

SIKHBOOKCLUB.COM

ਕਰਦਾ ਹੈ-

*ਆਗਮ ਨਾ ਬੂਦੋਂ ਮਨ ਬੂਦੰਗ।*

ਅਜੇ ਜੀਵ ਇਸ ਸ਼ਕਲ ਵਿਚ ਨਹੀਂ ਸੀ ਜਿਸਨੂੰ ਆਦਮ ਕਹਿੰਦੇ ਹਨ, ਮਨੁੱਖ ਕਹਿੰਦੇ ਹਨ। ਇਹ ਤਾਂ ਨਹੀਂ ਸੀ, ਪਰ ਮੈਂ ਤਾਂ ਸੀ।

*ਆਗਮ ਨਾ ਬੂਦੋਂ ਮਨ ਬੂਦੰਗ।*
*ਹਵਾ ਨਾ ਬੂਦੋ ਮਨ ਬੂਦੰਗ।*

ਅਸੀਂ ਮਾਇਆ ਕਹਿੰਦੇ ਹਾਂ, ਇਸਲਾਮ ਵਿਚ ਮਾਇਆ ਨੂੰ ਹਊਆ ਕਹਿੰਦੇ ਹਨ। ਜੋ ਦਿਖਾਈ ਵੀ ਦੇਵੇ, ਪ੍ਰਭਾਵਿਤ ਵੀ ਕਰੇ ਤੇ ਪਕੜ ਵਿਚ ਨਾ ਆਵੇ, ਉਸ ਨੂੰ ਮਾਇਆ ਕਹਿੰਦੇ ਹਨ। ਇਹ ਜਨਮ ਪ੍ਰਭਾਵਿਤ ਵੀ ਕਰਦਾ ਹੈ, ਦਿਖਾਈ ਵੀ ਦਿੰਦਾ ਹੈ ਤਾਂ ਹੀ ਜੀਵਨ ਭਰ ਜਨਮ ਦਿਨ ਮਨਾਉਂਦੇ ਹਨ। ਪਰ ਇਹ ਜਨਮ ਜਦੋਂ ਹੱਥੋਂ ਨਿਕਲ ਜਾਂਦਾ ਹੈ ਤੇ ਮਰਨ ਵਿਚ ਬਦਲ ਜਾਂਦਾ ਹੈ ਤਾਂ ਜਵਾਨੀ ਦਿਖਾਈ ਵੀ ਦਿੰਦੀ ਹੈ, ਪ੍ਰਭਾਵਿਤ ਵੀ ਕਰਦੀ ਹੈ, ਹੱਥੋਂ ਨਿਕਲ ਜਾਂਦੀ ਹੈ ਤਾਂ ਬੁਢੇਪੇ ਵਿਚ ਬਦਲ ਜਾਂਦੀ ਹੈ। ਇਹ ਹਊਆ ਰੂਪੀ ਸੰਸਾਰ ਨਹੀਂ ਸੀ। ਇਹ ਮਾਇਆ ਰੂਪੀ ਜਗਤ ਨਹੀਂ ਸੀ। ਸ਼ਮਸ ਤਬਰੇਜ਼ ਕਹਿੰਦਾ ਹੈ ਕਿ ਐ ਮੇਰੇ ਖ਼ੁਦਾ ! ਮੈਂ ਤਾਂ ਸੀ, ਪਰ ਇਹ ਕੁਝ ਵੀ ਨਹੀਂ ਸੀ ਜੋ ਦਿਖਾਈ ਦੇ ਰਿਹਾ ਹੈ। ਐ ਖ਼ੁਦਾ ! ਮੈਂ ਉਦੋਂ ਦਾ ਯਾਤਰਾ ਵਿਚ ਚੱਲਿਆ ਹਾਂ। ਧੁੰਦ ਸੀ, ਫਿਰ ਪਾਣੀ, ਫਿਰ ਪਾਣੀ ਤੋਂ ਸਾਰਾ ਆਕਾਰ ਚੱਲਿਆ। ਮਾਂ-ਬਾਪ ਤੋਂ ਇਹ ਤਨ ਆਇਆ ਤੇ ਤਨ ਦੇ ਅੰਦਰ ਮਾਂ-ਬਾਪ ਦੀ ਅੰਸ਼ ਮੌਜੂਦ ਹੈ। ਇਕ ਪੁਰਸ਼ ਇਸ ਲਈ ਪੁਰਸ਼ ਦਿਖਾਈ ਦੇ ਰਿਹਾ ਹੈ ਕਿ ਇਸਦੇ ਵਿਚ ਪਿਤਾ ਦੀ ਅੰਸ਼ ਪੂਰੀ ਹੈ, ਮਾਂ ਦੀ ਅਧੂਰੀ ਹੈ। ਇਕ ਇਸਤਰੀ ਇਸ ਲਈ ਇਸਤਰੀ ਦਿਖਾਈ ਦੇ ਰਹੀ ਹੈ ਕਿ ਇਸਦੇ ਵਿਚ ਮਾਂ ਦੀ ਅੰਸ਼ ਪੂਰੀ ਹੈ, ਪਿਤਾ ਦੀ ਅਧੂਰੀ ਹੈ-

*ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ॥*

(ਅੰਗ ੮੭੯)

ਹਰ ਪੁਰਸ਼ ਦੇ ਅੰਦਰ ਨਾਰੀ ਬੈਠੀ ਹੈ, ਹਰ ਨਾਰੀ ਦੇ ਅੰਦਰ ਪੁਰਸ਼ ਬੈਠਾ ਹੈ। ਜੇ ਇਹ ਅਧੂਰਾ ਹੈ ਤਾਂ ਤੜਪਦਾ ਹੈ ਅਤੇ ਪੂਰਾ ਹੋਣਾ ਚਾਹੁੰਦਾ ਹੈ। ਅਧੂਰਾ ਕੁਝ ਵੀ ਚੰਗਾ ਨਹੀਂ ਲੱਗਦਾ। ਮੈਂ ਅਰਜ਼ ਕਰਾਂ, ਇਸਤਰੀ ਜੀਉਂਦੀ ਹੈ ਪੁਰਸ਼ ਦੇ ਪ੍ਰਭਾਵ ਹੇਠ, ਪੁਰਸ਼ ਜੀਉਂਦਾ ਹੈ ਇਸਤਰੀ ਦੇ ਪ੍ਰਭਾਵ ਹੇਠ।

*ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ॥*

ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ-

*ਬਾਲ ਕੰਨਿਆ ਕੌ ਬਾਪੁ ਪਿਆਰਾ ਭਾਈ ਕੌ ਅਤਿ ਭਾਈ॥*

(ਅੰਗ ੫੯੬)

ਮਾਸੂਮ ਕੰਨਿਆ ਪਿਉ ਦੀ ਪ੍ਰਕਰਮਾ ਕਰਦੀ ਹੈ, ਕਿਉਂਕਿ ਮਾਂ ਵਰਗੀ ਤਾਂ ਉਹ ਹੈ। ਵਿਪਰੀਤ ਦੀ ਕਸ਼ਿਸ਼ ਹੈ। ਬਾਹਰੋਂ ਇਹ ਕਸ਼ਿਸ਼ ਪੂਰੀ ਹੁੰਦੀ ਹੈ ਇਸਤਰੀ ਪੁਰਸ਼ ਦਾ ਵਿਆਹ ਕਰਕੇ, ਤਨ ਕਰਕੇ। ਮਾਨਸਿਕ ਕਸ਼ਿਸ਼ ਉਦੋਂ ਪੂਰੀ ਹੁੰਦੀ ਹੈ ਜਦੋਂ ਗਿਆਨ ਅਤੇ ਭਗਤੀ ਦਾ ਮਿਲਣ ਹੋ ਜਾਏ। ਪੁਰਸ਼ ਦੇ ਅੰਦਰ ਵਿਚਾਰ ਪ੍ਰਧਾਨ ਹੁੰਦੀ ਹੈ, ਇਸਤਰੀ ਦੇ ਅੰਦਰ ਭਾਵਨਾ ਪ੍ਰਧਾਨ ਹੁੰਦੀ ਹੈ। ਇਸ ਲਈ ਦੁਨੀਆਂ ਦੇ ਜੋ ਚੋਟੀ ਦੇ ਨਾਸਤਿਕ ਹੋਏ ਹਨ, ਸਭਿ ਪੁਰਸ਼ ਹਨ। ਭਗਤੀ ਤੋਂ ਹੀਣਾ ਵਿਚਾਰ ਆਖ਼ਿਰ ਨਾਸਤਿਕਤਾ ਦੇ ਖੱਡੇ ਵਿਚ ਡੇਗੇਗਾ, ਹੋਰ ਕੀ ਹੈ। ਵਿਚਾਰ ਤੋਂ ਹੀਣੀ ਭਾਵਨਾ ਭਟਕਾਏਗੀ।

ਧਾਰਮਿਕ ਜਗਤ ਵਿਚ ਗਿਆਨ ਤੋਂ ਹੀਣੀ ਇਸਤਰੀ ਭਟਕਦੀ ਹੈ ਇਸ ਡੇਰੇ, ਉਸ ਡੇਰੇ, ਪੁੰਨਿਆ, ਮੱਸਿਆ, ਜਾਦੂ, ਟੂਣੇ, ਬੜੀ ਭਟਕਣਾ ਹੈ। ਵਿਚਾਰ ਤੋਂ ਹੀਣੀ ਭਾਵਨਾ ਭਟਕਦੀ ਹੈ। ਭਾਵਨਾ ਤੋਂ ਹੀਣਾ ਵਿਚਾਰ ਲੰਗੜਾ ਹੈ, ਚੱਲ ਨਹੀਂ ਸਕਦਾ। ਜੇਕਰ ਇਕ ਮਨੁੱਖ ਢੰਗ ਨਾਲ ਜੀਵਿਆ ਹੈ ਤਾਂ ਬਿਰਧ ਹੁੰਦਿਆਂ ਹੁੰਦਿਆਂ ਇਸਤਰੀ ਵਰਗਾ ਹੋ ਜਾਂਦਾ ਹੈ, ਕਿਉਂਕਿ ਜੀਵਨ ਭਰ ਇਸਤਰੀ ਦੀ ਕਸ਼ਿਸ਼ ਵਿਚ ਜੀਵਿਆ। ਬਰਦਾਸ਼ਤ ਦਾ ਮਾਦਾ ਜ਼ਿਆਦਾ ਆ ਜਾਏਗਾ। ਬੋਲਾਂ ਵਿਚ ਮਧੁਰਤਾ ਜ਼ਿਆਦਾ ਆ ਜਾਏਗੀ ਅਤੇ ਆਵਾਜ਼ ਬਾਰੀਕ ਵੀ ਹੋ ਸਕਦੀ ਹੈ। ਜ਼ਿੰਮੇਵਾਰੀਆਂ ਬਹੁਤੀਆਂ ਨਹੀਂ ਸਹੇੜੇਗਾ। ਜੇਕਰ ਇਕ ਇਸਤਰੀ ਢੰਗ ਨਾਲ ਜੀਵੀ ਹੈ, ਮਰਯਾਦਾ ਨਾਲ ਜੀਵੀ ਹੈ, ਫਿਰ ਬਿਰਧ ਹੁੰਦਿਆਂ ਹੁੰਦਿਆਂ ਪੁਰਸ਼ ਵਰਗੀ ਹੋ ਜਾਏਗੀ। ਹੋ ਸਕਦਾ ਹੈ ਕਿ ਬੋਲਾਂ ਵਿਚ ਭਾਰੀਪਣ ਆ ਜਾਏ, ਹੰਕਾਰ ਵੱਧ ਜਾਏ, ਕਿਉਂਕਿ ਵਿਪਰੀਤ ਦੀ ਕਸ਼ਿਸ਼ ਵਿਚ ਜੀਵੀ ਹੈ। ਸਹਿਜੇ ਸਹਿਜੇ ਬਿਰਧ ਹੁੰਦਿਆਂ ਇਸਦਾ ਸੁਭਾਅ ਪੁਰਸ਼ ਵਰਗਾ ਹੋ ਜਾਏਗਾ।

*ਜੈਸਾ ਸੇਵੈ ਤੈਸੋ ਹੋਇ॥*

(ਅੰਗ ੨੨੩)

ਜੇਕਰ ਪ੍ਰਮਾਤਮਾ ਨੂੰ ਮਾਤਾ ਮਾਤਾ ਕਰਕੇ ਪੂਜ ਰਿਹਾ ਹੈ, ਇਸਤਰੀ ਜਾਣ ਕੇ ਪੂਜ ਰਿਹਾ ਹੈ ਤਾਂ ਭਗਤ ਨਾਮਦੇਵ ਜੀ ਦਾ ਇਹ ਬੋਲ ਕਿ ਅਗਲਾ ਜਨਮ ਇਸਦਾ ਜ਼ਰੂਰ ਇਸਤਰੀ ਦਾ ਹੋਵੇਗਾ।

*ਮਹਾ ਮਾਈ ਕੀ ਪੂਜਾ ਕਰੈ॥*
*ਨਰ ਸੈ ਨਾਰਿ ਹੋਇ ਅਉਤਰੈ॥*

(ਅੰਗ ੮੭੪)

ਕਿਉਂ ?

*ਜੈਸਾ ਸੇਵੈ ਤੈਸੋ ਹੋਇ॥*

ਜਗਤ ਗੁਰੂ ਬਾਬਾ ਕਹਿੰਦੇ ਹਨ ਕਿ ਉਹ ਤਨ ਹੈ ਹੀ ਨਹੀਂ, ਨਿਰਾਕਾਰ ਹੈ।

*ਸੁੰਨ ਮੰਡਲ ਇਕੁ ਜੋਗੀ ਬੈਸੇ॥*

ਜ਼ੱਰੇ ਜ਼ੱਰੇ ਨਾਲ ਇਕ ਜੁੜਿਆ ਦਿਖਾਈ ਦੇ ਰਿਹਾ ਹੈ ਜੋਗੀ।

*ਨਾਰਿ ਨ ਪੁਰਖੁ ਕਹਹੁ ਕੋਊ ਕੈਸੇ॥*

(ਅੰਗ ੬੮੫)

ਨਾ ਉਹ ਨਰ ਹੈ, ਨਾ ਉਹ ਇਸਤਰੀ। ਫਿਰ ਕਿਹੋ ਜਿਹਾ ਉਹ ਹੈ ? ਮਹਾਰਾਜ ਕਹਿੰਦੇ ਹਨ-

*ਤ੍ਰਿਭਵਣ ਜੋਤਿ ਰਹੇ ਲਿਵ ਲਾਈ॥*
*ਸੁਰਿ ਨਰ ਨਾਥ ਸਚੇ ਸਰਣਾਈ॥*

(ਅੰਗ ੬੮੫)

ਉਹ ਇਕ ਜੋਤ ਹੈ, ਇਕ ਚਾਨਣਾ ਹੈ, ਇਕ ਪਰਮ ਸ਼ਕਤੀ ਹੈ। ਉਸੇ ਵਿਚ ਹੀ ਸਭ ਕੁਝ ਹੋ ਰਿਹਾ ਹੈ। ਉਹ ਸਭ ਕੁਝ ਤੋਂ ਨਿਰਲੇਪ ਹੈ। ਉਸੇ ਤੋਂ ਇਸਤਰੀਆਂ ਹੋ ਰਹੀਆਂ ਹਨ, ਪਰ ਉਹ ਇਸਤਰੀ ਨਹੀਂ ਹੈ। ਉਸੇ ਤੋਂ ਪੁਰਸ਼ ਹੋ ਰਹੇ ਹਨ, ਪਰ ਉਹ ਪੁਰਸ਼ ਨਹੀਂ ਹੈ। ਉਸੇ ਤੋਂ ਆਕਾਰ ਹੋ ਰਿਹਾ ਹੈ, ਪਰ ਉਹ ਨਿਰਾਕਾਰ ਹੈ। ਧਰਮ ਦੀ ਸਾਧਨਾ ਮਨ ਦੀ ਸਾਧਨਾ ਹੈ। ਮਨ ਮੰਨੇ ਤਾਂ ਪ੍ਰਮਾਤਮਾ ਹੈ, ਮਨ ਨਾ ਮੰਨੇ ਤਾਂ ਪ੍ਰਮਾਤਮਾ ਨਹੀਂ ਹੈ। ਇਹ ਕਥਾ, ਇਹ ਹਰੀ ਦੇ ਗੁਣ ਗਾਉਣੇ, ਕਿਤੇ ਮਨ ਪ੍ਰਮਾਤਮਾ ਨੂੰ ਪ੍ਰਮਾਤਮਾ ਕਰਕੇ ਮੰਨ ਲਵੇ। ਜਦੋਂ ਮੰਨ ਲੈਂਦਾ ਹੈ ਤਾਂ ਮਹਾਰਾਜ ਕਹਿੰਦੇ ਹਨ ਕਿ ਫਿਰ ਅਜਿਹੇ ਪੁਰਸ਼ ਦੀ ਮਹਿਮਾ ਬਿਆਨ ਨਹੀਂ ਕੀਤੀ ਜਾ ਸਕਦੀ।

*ਮੰਨੇ ਕੀ ਗਤਿ ਕਹੀ ਨ ਜਾਇ॥*

(ਜਪੁਜੀ ਸਾਹਿਬ)

ਜੀਵਨ ਭਰ ਭਰੋਸਾ ਥਿੜਕਦਾ ਰਹਿੰਦਾ ਹੈ ਅਤੇ ਜੇ ਭਰੋਸਾ ਬੱਝ ਗਿਆ ਕਿ ਪ੍ਰਮਾਤਮਾ ਹੈ ਤਾਂ ਮੰਨਦੇ ਹਾਂ। ਮਹਾਰਾਜ ਕਹਿੰਦੇ ਹਨ-

*ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥*
*ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ॥*

(ਅੰਗ ੨੮੫)

ਉਸੇ ਸਮੇਂ ਬ੍ਰਹਮ-ਗਿਆਨ ਪ੍ਰਗਟ ਹੋ ਜਾਂਦਾ ਹੈ। ਮੈਂ ਪਾਣੀ ਹੁਣ ਪੀਵਾਂ ਤਾਂ ਕੀ ਪਿਆਸ ਕੱਲ ਬੁੱਝੇਗੀ ? ਮੈਂ ਰੋਟੀ ਹੁਣ ਖਾਵਾਂ ਤਾਂ ਕੀ ਭੁੱਖ ਮਹੀਨੇ ਬਾਅਦ ਮਿਟੇਗੀ ? ਕਿੰਨੀ ਬੱਚਕਾਨਾ ਗੱਲ ਹੁੰਦੀ ਹੈ ਕਿ ਨਾਮ ਹੁਣ ਜੱਪੋ ਤੇ ਫਲ ਅਗਲੇ ਜਨਮ ਵਿਚ ਮਿਲੇਗਾ। ਪਤਾ ਨਹੀਂ ਕਿਹੜੇ ਜਨਮ ਵਿਚ। ਨਹੀਂ, ਨਾਮ ਹੁਣ ਜੱਪੋ, ਹੁਣੇ ਹੀ ਫਲ ਮਿਲੇਗਾ—

*ਏਕ ਚਿਤ ਜਿਹ ਇਕ ਛਿਨ ਧਿਆਇਓ॥*
*ਕਾਲ ਫਾਸ ਕੇ ਬੀਚ ਨਾ ਆਇਓ॥*

*ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥*

(ਅੰਗ ੭੪੭)

ਨਿਮਖ ਮਾਤਰ ਸਿਮਰਨ ਕਰਦਿਆਂ ਸਾਰੇ ਬੰਧਨ ਟੁੱਟ ਜਾਂਦੇ ਹਨ। ਇਹ ਬੰਧਨ ਕੀ ਹਨ ? ਕੁਝ ਸਰੀਰ ਦੀਆਂ ਲੋੜਾਂ ਹਨ। ਲੋੜਾਂ ਪੂਰੀਆਂ ਨਾ ਹੋਣ ਤਾਂ ਸਮੱਸਿਆਵਾਂ ਖੜੀਆਂ ਹੋ ਜਾਂਦੀਆਂ ਹਨ। ਰਹਿਣ ਨੂੰ ਮਕਾਨ ਚਾਹੀਦਾ ਹੈ, ਨਹੀਂ ਹੈ। ਪਹਿਨਣ ਨੂੰ ਮੌਸਮ ਦੇ ਮੁਤਾਬਿਕ ਕੱਪੜੇ ਚਾਹੀਦੇ ਹਨ, ਨਹੀਂ ਹਨ। ਖਾਣ ਨੂੰ ਦੋ ਵਕਤ ਰੋਟੀ ਚਾਹੀਦੀ ਹੈ, ਨਹੀਂ ਹੈ। ਪੀਣ ਨੂੰ ਸਵੱਛ ਪਾਣੀ ਚਾਹੀਦਾ ਹੈ, ਨਹੀਂ ਉਪੱਲਬਧ ਹੋ ਰਿਹਾ। ਦੂਰ-ਦੁਰਾਡੇ ਜਾਣਾ ਹੈ, ਕੋਈ ਵਾਹਨ ਨਹੀਂ ਮਿਲ ਰਿਹਾ ਤਾਂ ਇਹ ਸਰੀਰ ਦੀਆਂ ਸਮੱਸਿਆਵਾਂ ਹਨ। ਇਹਨਾਂ ਸਮੱਸਿਆਵਾਂ ਦੀ ਪੂਰਤੀ ਲਈ ਸਾਰੀ ਦੌੜ-ਭੱਜ ਹੁੰਦੀ ਹੈ। ਜਦੋਂ ਸਮੱਸਿਆਵਾਂ ਹੱਲ ਹੋ ਜਾਣ, ਫਿਰ ਕਹਿੰਦੇ ਹਨ ਸਮਾਧੀ। ਸਰੀਰ ਦੀ ਸਮਾਧੀ ਨੂੰ ਕਹਿੰਦੇ ਹਨ ਸੁੱਖ ਮਿਲ ਗਿਆ। ਖਾਣ ਨੂੰ ਜੋ ਭੋਜਨ ਚਾਹੀਦਾ ਸੀ, ਮਿਲ ਗਿਆ। ਪਹਿਨਣ ਨੂੰ ਜੋ ਕੱਪੜੇ ਚਾਹੀਦੇ ਸਨ, ਮਿਲ ਗਏ ਹਨ। ਰਹਿਣ ਨੂੰ ਜਿਹੋ ਜਿਹਾ ਮਕਾਨ ਚਾਹੀਦਾ ਸੀ, ਮਿਲ ਗਿਆ ਹੈ। ਜਿਹੋ ਜਿਹੇ ਸੰਬੰਧੀ ਚਾਹੀਦੇ ਸਨ, ਮਿਲ ਗਏ ਹਨ। ਕਿਉਂਕਿ ਸੰਬੰਧਾਂ ਤੋਂ ਬਿਨਾਂ ਵੀ ਮਨੁੱਖ ਨਹੀਂ ਜੀਅ ਸਕਦਾ। ਸਰੀਰਕ ਸਮੱਸਿਆਵਾਂ ਬਹੁਤ ਸਾਰੇ ਮਨੁੱਖਾਂ ਦੀਆਂ ਹੱਲ ਹੋ ਜਾਂਦੀਆਂ ਹਨ ਤਾਂ ਸਰੀਰ ਦੇ ਤੱਲ 'ਤੇ ਬਹੁਤ ਸਾਰੇ ਲੋਕ ਸਮਾਧੀ ਲੀਨ ਹਨ।

SIKHBOOKCLUB.COM

ਮਨ ਦੀਆਂ ਸਮੱਸਿਆਵਾਂ ਬੜੀਆਂ ਪ੍ਰਬਲ ਹਨ। ਇਸ ਲਈ ਤਨ ਭਾਵੇਂ ਸਮਾਧੀ ਵਿਚ ਚਲਾ ਵੀ ਜਾਵੇ, ਮਨ ਸਮਾਧੀ ਵਿਚ ਨਹੀਂ ਜਾਂਦਾ। ਸਮੱਸਿਆ ਹੈ, ਜਿੰਨੀ ਦੇਰ ਤੱਕ ਸਮਾਧਾਨ ਉਪਲਬੱਧ ਨਹੀਂ ਹੁੰਦਾ, ਮਨੁੱਖ ਸਮਾਧੀ ਲੀਨ ਨਹੀਂ ਹੁੰਦਾ। ਸਮਾਧੀ ਦਾ ਮਤਲਬ ਹੁਣ ਕੋਈ ਸਮੱਸਿਆ ਨਹੀਂ। ਸਾਡੇ ਹਿੰਦੂ ਵੀਰ ਜਿਸ ਕਿਸੇ ਸਾਧੂ ਸੰਤ ਨੂੰ ਜਲਾ ਕੇ ਉਸ ਦੀ ਮੜੀ ਬਣਾ ਲੈਂਦੇ ਹਨ, ਮੜੀ ਨੂੰ ਫਿਰ ਸਮਾਧੀ ਕਹਿੰਦੇ ਹਨ। ਕਿਉਂ ? ਉਸਨੂੰ ਜਲਾ ਕੇ ਖ਼ਾਕ ਕਰ ਦਿੱਤਾ ਹੈ, ਖ਼ਾਕ ਦੀ ਕੀ ਸਮੱਸਿਆ ਹੈ। ਕਬਰ ਨੂੰ ਕੀ ਲੋੜ ਹੈ ? ਮੁਰਦੇ ਨੂੰ ਕੀ ਲੋੜ ਹੈ ? ਹਰ ਮੁਰਦਾ ਸਮਾਧੀ ਵਿਚ ਹੈ। ਇੰਝ ਕਹਿ ਲਉ ਮਰੇ ਹੋਏ ਸਰੀਰ ਤਾਂ ਸਾਰੇ ਸਮਾਧੀ ਲੀਨ ਹਨ, ਜੀਉਂਦੇ ਜਾਗਦੇ ਮਨੁੱਖ ਤਾਂ ਸਮੱਸਿਆਵਾਂ ਵਿਚ ਹਨ। ਕੁਝ ਲੋਕ ਤਨ ਦੀ ਸਮਾਪਤੀ 'ਤੇ ਸਮਾਧੀ ਪ੍ਰਾਪਤ ਵੀ ਕਰ ਲੈਂਦੇ ਹਨ, ਲੋੜਾਂ ਪੂਰੀਆਂ ਹੋ ਗਈਆਂ। ਜੋ ਜੋ ਚਾਹੀਦਾ ਸੀ, ਹੈ, ਪਰ ਮਾਨਸਿਕ ਸਮੱਸਿਆਵਾਂ ਖੜੀਆਂ ਹੁੰਦੀਆਂ ਹਨ। ਮਾਨਸਿਕ ਸਮੱਸਿਆਵਾਂ ਕੀ ਹਨ ? ਮਨ ਦੀਆਂ ਵਾਸ਼ਨਾਵਾਂ, ਮਨ ਦੀਆਂ ਖ਼ੁਹਾਇਸ਼ਾਂ।

ਜਿਵੇਂ ਹੀ ਤਨ ਦੀਆਂ ਲੋੜਾਂ ਪੂਰੀਆਂ ਹੋ ਜਾਂਦੀਆਂ ਹਨ, ਸਰੀਰ ਦੀਆਂ ਸਮੱਸਿਆਵਾਂ ਹੱਲ ਹੋ ਜਾਂਦੀਆਂ ਹਨ, ਤਿਵੇਂ ਹੀ ਮਨ ਦੀਆਂ ਸਮੱਸਿਆਵਾਂ ਬੜੇ ਭਿਅੰਕਰ ਰੂਪ ਵਿਚ ਪ੍ਰਗਟ ਹੁੰਦੀਆਂ ਹਨ। ਇਸ ਲਈ ਦੇਖਿਆ ਗਿਆ ਹੈ ਕਿ ਨਿਰਧਨ ਮਨੁੱਖ ਇੰਨੇ ਦੁੱਖੀ ਨਹੀਂ ਹੁੰਦੇ ਜਿੰਨੇ ਧਨਵਾਨ ਮਾਨਸਿਕ ਤੱਲ 'ਤੇ ਦੁੱਖੀ ਹੁੰਦੇ ਹਨ।

*ਵਡੇ ਵਡੇ ਜੋ ਦੀਸਹਿ ਲੋਗ॥*
*ਤਿਨ ਕਉ ਬਿਆਪੈ ਚਿੰਤਾ ਰੋਗ॥*

(ਅੰਗ ੧੮੮)

ਅਜਿਹਾ ਅੰਦਾਜ਼ਾ ਲਾ ਲੈਣਾ ਕਿ ਚੋਟੀ ਦਾ ਧਨਵਾਨ ਹੈ, ਬੜਾ ਮਾਨਸਿਕ ਤੱਲ 'ਤੇ ਦੁੱਖੀ ਹੋਵੇਗਾ। ਚੋਟੀ ਦਾ ਹੁਕਮਰਾਨ ਹੈ, ਰਾਜ-ਨੇਤਾ ਹੈ, ਹੋ ਸਕਦਾ ਹੈ ਰਾਤ ਨੂੰ ਸੁੱਖ ਦੀ ਨੀਂਦ ਨਾ ਆਉਂਦੀ ਹੋਵੇ। ਕੋਈ ਚਾਰ ਦਿਨ ਦਾ ਭੁੱਖਾ ਮਨੁੱਖ ਹੈ, ਉਸਦੀ ਸਿਰਫ਼ ਇੰਨੀ ਸਮੱਸਿਆ ਹੈ ਕਿ ਰੋਟੀ ਮਿਲ ਜਾਏ। ਜੇ ਹੁਣ ਉਸਨੂੰ ਕਹਿ ਦੇਈਏ ਕਿ ਰਾਤ ਨੂੰ ਬੜਾ ਸੁੰਦਰ ਨਾਟਕ ਹੋਣਾ ਹੈ, ਤੂੰ ਪਾਸ ਲੈ ਲੈ, ਦੇਖ ਲਈਂ ਤਾਂ ਉਸਨੇ ਫਾੜ ਦੇਣਾ ਹੈ। ਉਸਨੇ ਇਹੀ ਕਹਿਣਾ ਹੈ ਕਿ ਪਾਸ ਦੀ ਥਾਂ 'ਤੇ ਚਾਰ ਰੋਟੀਆਂ ਦੇ ਦਿਉ। ਭੁੱਖੇ ਮਨੁੱਖ ਦੀ ਸਾਰੀ ਸਮੱਸਿਆ ਸਿਮਟ ਕੇ ਰੋਟੀ 'ਤੇ ਆ ਜਾਂਦੀ ਹੈ। ਭਰਿਆ ਹੋਇਆ ਪੇਟ ਹੈ ਤੇ ਤਨ ਦੀਆਂ ਸਾਰੀਆਂ ਲੋੜਾਂ ਦੀ ਪੂਰਤੀ ਹੈ ਤਾਂ ਮਨ ਬੜੇ ਭਿਅੰਕਰ ਰੂਪ ਵਿਚ ਪ੍ਰਗਟ ਹੁੰਦਾ ਹੈ। ਉਸ ਦੀਆਂ ਮਾਨਸਿਕ ਸਮੱਸਿਆਵਾਂ ਵੱਧ ਜਾਂਦੀਆਂ ਹਨ।

ਮਨ ਦੀ ਸਮੱਸਿਆ ਕੀ ਹੈ ? ਵਾਸ਼ਨਾ। ਜਿਵੇਂ ਜਿਵੇਂ ਸਰੀਰ ਬਿਰਧ ਹੁੰਦਾ ਹੈ, ਤਿਵੇਂ ਤਿਵੇਂ ਵਾਸ਼ਨਾ ਬਲਵਾਨ ਹੁੰਦੀ ਹੈ। ਸਰੀਰ ਤਾਂ ਇਕ ਦਿਨ ਮਰ ਜਾਂਦਾ ਹੈ, ਪਰ ਵਾਸ਼ਨਾ ਨਹੀਂ ਮਰਦੀ। ਜੇਕਰ ਸਰੀਰ ਦੇ ਮਰਨ ਨਾਲ ਵਾਸ਼ਨਾ ਮਰ ਗਈ ਤਾਂ ਫਿਰ ਮੁਕਤ ਹੋ ਗਏ, ਪ੍ਰਮਾਤਮਾ ਵਿਚ ਲੀਨ ਹੋ ਗਏ। ਸਰੀਰ ਦੀ ਮੌਤ ਵਾਸ਼ਨਾ ਦੀ ਮੌਤ ਨਹੀਂ ਹੈ। ਭਾਈ ਗੁਰਦਾਸ ਜੀ ਦੀ ਬਾਣੀ ਨੂੰ ਕੁੰਜੀ ਇਸ ਕਰਕੇ ਕਿਹਾ ਗਿਆ ਹੈ ਕਿ ਉਹ ਬਹੁਤ ਸਾਰੇ ਸ਼ਬਦਾਂ ਨੂੰ ਖੋਲ੍ਹ ਦਿੰਦੀ ਹੈ। ਸੰਤਨ ਹਾਥ ਰਾਖੀ ਕੁੰਜੀ ਤੋਂ ਵੀ ਮੁਰਾਦ ਇਹ ਹੈ ਕਿ ਰਹੱਸ ਤੇ ਰਮਜ਼ ਭਰੀਆਂ ਜੋ ਗੱਲਾਂ ਹਨ, ਸਤਿ-ਪੁਰਸ਼ਾਂ ਦੀਆਂ ਉਹ ਖੋਲ੍ਹ ਦਿੰਦੇ ਹਨ। ਇਹ ਨਹੀਂ ਕਿ ਰੱਬ ਦਾ ਬੂਹਾ ਖੋਲ੍ਹ ਕੇ ਰੱਬ ਦੇ ਦਰਸ਼ਨ ਕਰਾ ਦਿੰਦੇ ਹਨ। ਭਾਈ ਗੁਰਦਾਸ ਜੀ ਦੀ ਬਾਣੀ ਨੂੰ ਕੁੰਜੀ ਮੰਨਦੇ ਹਨ। ਘੱਟ ਤੋਂ ਘੱਟ 150 ਸ਼ਬਦਾਂ ਦੇ ਅਰਥ ਉਹਨਾਂ ਨੇ ਕੀਤੇ ਹਨ। ਕਿਉਂ ਕੀਤੇ ਹਨ ? ਭਾਈ ਸਾਹਿਬ ਨੇ ਸੋਚਿਆ, ਅਜਿਹਾ ਨਾ ਹੋਵੇ ਕਿ ਕੋਈ ਗੁਰਮੁਖ ਅਰਥਾਂ ਦੀ ਥਾਂ 'ਤੇ ਅਨਰਥ ਕਰ ਬੈਠਣ। ਜੋ ਰਹੱਸ ਤੇ ਰਮਜ਼ ਸਤਿਗੁਰੂ ਬਿਆਨ ਕਰ ਰਹੇ ਹਨ, ਉਸ ਦੀ ਸਮਝ ਆਮ ਲੋਕਾਂ ਨੂੰ ਆ ਸਕੇ। ਭਾਈ ਸਾਹਿਬ ਨੇ ਅਰਥ ਖੋਲ੍ਹੇ-

*ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥*

(ਜਪੁ ਜੀ ਸਾਹਿਬ)

ਇਸਨੂੰ ਵੀ ਭਾਈ ਸਾਹਿਬ ਖੋਲ੍ਹਦੇ ਹਨ-

*ਪਉਣੁ ਗੁਰੂ ਗੁਰ ਸਬਦੁ ਹੈ ਵਾਹਗੁਰੂ ਗੁਰ ਸਬਦੁ ਸੁਣਾਇਆ।*
*ਧਰਤੀ ਮਾਤ ਮਹਤੁ ਕਰਿ ਓਤਿ ਪੋਤਿ ਸੰਜੋਗੁ ਬਣਾਇਆ।*

(ਵਾਰ ੬, ਪਉੜੀ ੫)

ਜੋ ਨੁਕਤਾ ਮੈਂ ਤੁਹਾਡੇ ਸਾਹਮਣੇ ਰੱਖਣਾ ਚਾਹੁੰਦਾ ਹਾਂ, ਉਹ ਸੁਣੋ। ਆਸਾ ਦੀ ਵਾਰ ਦਾ ਸਲੋਕ ਹੈ-

*ਨਾਨਕ ਮੇਰੁ ਸਰੀਰ ਕਾ ਇਕੁ ਰਥੁ ਇਕੁ ਰਥਵਾਹੁ॥*
*ਜੁਗੁ ਜੁਗੁ ਫੇਰਿ ਵਟਾਈਅਹਿ ਗਿਆਨੀ ਬੁਝਹਿ ਤਾਹਿ॥*
*ਸਤਿਜੁਗਿ ਰਥੁ ਸੰਤੋਖ ਕਾ ਧਰਮੁ ਅਗੈ ਰਥਵਾਹੁ॥*
*ਤ੍ਰੇਤੈ ਰਥੁ ਜਤੈ ਕਾ ਜੋਰੁ ਅਗੈ ਰਥਵਾਹੁ॥*

(ਆਸਾ ਦੀ ਵਾਰ)

ਇਸ ਦਾ ਖੁਲਾਸਾ ਭਾਈ ਸਾਹਿਬ ਭਾਈ ਗੁਰਦਾਸ ਜੀ ਕਰਦੇ ਹਨ-

*ਜੁਗਿ ਜੁਗਿ ਮੇਰੁ ਸਰੀਰ ਕਾ ਬਾਸਨਾ ਬਧਾ ਆਵੈ ਜਾਵੈ।*
*ਫਿਰਿ ਫਿਰਿ ਫੇਰਿ ਵਟਾਈਐ ਗਿਆਨੀ ਹੋਇ ਮਰਮੁ ਕਉ ਪਾਵੈ।*

(ਵਾਰ ੧, ਪਉੜੀ ੧੫)

ਇਸ ਤਰ੍ਹਾਂ ਦੇ ਸ਼ਬਦਾਂ ਦਾ ਉਹਨਾਂ ਨੇ ਖੁਲਾਸਾ ਕੀਤਾ। ਕਈ ਦਿਨਾਂ ਤੋਂ, ਅਨੰਤ ਕਾਲ ਤੋਂ ਮੇਰੀ ਵਾਸ਼ਨਾ ਕਈ ਸਰੀਰਾਂ ਵਿਚ ਮੈਨੂੰ ਪਾਉਂਦੀ ਰਹੀ। ਕਿਉਂ ? ਸਰੀਰ ਮਰ ਜਾਂਦਾ ਹੈ, ਵਾਸ਼ਨਾ ਮਰਦੀ ਨਹੀਂ। ਵਾਸ਼ਨਾ ਦੀਆਂ ਤਿੰਨ ਧਾਰਾਵਾਂ ਹਨ—ਅਹੰਕਾਰ ਵਾਸ਼ਨਾ, ਲੋਭ ਵਾਸ਼ਨਾ, ਕਾਮ ਵਾਸ਼ਨਾ। ਅਹੰਕਾਰ ਵਾਸ਼ਨਾ ਪ੍ਰਭੁਤਾ ਮੰਗਦੀ ਹੈ। ਲੋਭ ਵਾਸ਼ਨਾ ਧਨ-ਸੰਪਦਾ ਮੰਗਦੀ ਹੈ। ਕਾਮ ਵਾਸ਼ਨਾ ਰੂਪ-ਰੰਗ ਮੰਗਦੀ ਹੈ। ਸਰੀਰ ਬਿਰਧ ਹੋ ਗਿਆ ਹੈ, ਪਰ ਵਾਸ਼ਨਾ ਬਿਰਧ ਨਹੀਂ ਹੁੰਦੀ। ਤਨ ਤਾਂ ਮਰ ਗਿਆ ਹੈ, ਪਰ ਹੰਕਾਰ ਨਹੀਂ ਮਰਿਆ। ਹੋਰ ਪ੍ਰਭੁਤਾ, ਹੋਰ ਪ੍ਰਭੁਤਾ ਚਾਹੀਦੀ ਹੈ। ਫਿਰ ਇਹ ਹੰਕਾਰ ਅਗਲਾ ਜਨਮ ਕਰਾ ਦਿੰਦੀ ਹੈ। ਇਸੇ ਤਰ੍ਹਾਂ ਧਨ ਦੀ ਵਾਸ਼ਨਾ ਲੋਭ ਵਾਸ਼ਨਾ, ਕਾਮ ਵਾਸ਼ਨਾ ਹੈ। ਵਾਸ਼ਨਾ ਸਦਾ ਉਸਨੂੰ ਦੇਖਦੀ ਹੈ ਜੋ ਨਹੀਂ ਹੈ। ਜੋ ਹੈ, ਜੇਕਰ ਵਾਸ਼ਨਾ ਉਸਨੂੰ ਦੇਖੇ ਤਾਂ ਵਾਸ਼ਨਾ ਮਰ ਜਾਏਗੀ। ਫਿਰ ਸੰਤੋਖ ਪੈਦਾ ਹੋ ਜਾਂਦਾ ਹੈ। ਜੋ ਨਹੀਂ ਹੈ, ਫਿਰ ਉਹ ਵੀ ਹੋ ਜਾਏ ਤਾਂ ਫਿਰ ਵਾਸ਼ਨਾ ਅੱਗੇ ਚਲੀ ਜਾਂਦੀ ਹੈ। ਜੋ ਹੁਣ ਵੀ ਨਹੀਂ ਹੈ, ਕਿਉਂਕਿ ਵਾਸ਼ਨਾ ਦਾ ਸੁਭਾਅ ਹੈ ਕਿ ਸਦਾ ਉਸਨੂੰ ਦੇਖਣਾ ਹੈ ਜੋ ਨਹੀਂ ਹੈ। ਮਨੁੱਖ ਰੋਜ਼ ਰੋਜ਼ ਛੋਟਾ ਹੁੰਦਾ ਹੈ-

*ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ॥*

(ਅੰਗ ੭੨੬)

ਇਕ ਇਕ ਬੂੰਦ ਪਾਣੀ ਦੀ ਘੜੇ ਵਿਚੋਂ ਨਿਕਲ ਰਹੀ ਹੈ ਤਾਂ ਪਾਣੀ ਵੱਧ ਰਿਹਾ ਹੈ ਜਾਂ ਘੱਟ ਰਿਹਾ ਹੈ। ਅੱਜ ਦਾ ਇਕ ਦਿਨ ਲੰਘ ਗਿਆ ਤਾਂ ਇਕ ਦਿਨ ਅਸੀਂ ਛੋਟੇ ਹੋ ਗਏ। ਕਿਸੇ ਨੂੰ ਕਹਿ ਕੇ ਦੇਖੋ ਕਿ ਤੂੰ ਇਕ ਦਿਨ ਛੋਟਾ ਹੋ ਗਿਆ ਹੈਂ ਤਾਂ ਦੇਖੋ ਉਹ ਟੁੱਟ ਕੇ ਪੈਂਦਾ ਹੈ ਕਿ ਨਹੀਂ।

ਸਚਾਈ ਇਹ ਹੈ ਕਿ ਰੋਜ਼ ਰੋਜ਼ ਮਨੁੱਖ ਛੋਟਾ ਹੁੰਦਾ ਹੈ। ਇਸ ਘਾਟੇ ਨੂੰ ਮਨੁੱਖ ਨਹੀਂ ਦੇਖਦਾ, ਵਾਧੇ ਨੂੰ ਦੇਖਦਾ ਹੈ। ਮੇਰਾ ਪਰਿਵਾਰ ਵੱਡਾ ਹੋ ਗਿਆ ਹੈ। ਹੋ ਗਿਆ ਹੋਵੇਗਾ, ਪਰ ਤੂੰ ਤਾਂ ਛੋਟਾ ਹੋ ਗਿਆ ਹੈਂ। ਮੇਰਾ ਕਾਰੋਬਾਰ ਵੱਡਾ ਹੋ ਗਿਆ ਹੈ। ਹੋ ਗਿਆ ਹੋਵੇਗਾ, ਪਰ ਤੂੰ ਤਾਂ ਛੋਟਾ ਹੋ ਗਿਆ ਹੈਂ। ਮੇਰੀਆਂ ਮਹਿਲ ਮਾੜੀਆਂ ਵੱਡੀਆਂ ਹੋ ਗਈਆਂ ਹਨ। ਹੋ ਗਈਆਂ ਹੋਣਗੀਆਂ, ਪਰ ਤੂੰ ਤਾਂ ਛੋਟਾ ਹੁੰਦਾ ਜਾ ਰਿਹਾ ਹੈਂ। ਨਿਰਾ ਛੋਟਾ ਹੀ ਨਹੀਂ ਹੋਇਆ, ਇਕ ਦਿਨ ਮਿੱਟ ਹੀ ਜਾਏਂਗਾ। ਜਿਨ੍ਹਾਂ ਦੇ ਆਸਰੇ 'ਤੇ ਤੂੰ ਆਪਣੇ ਆਪ ਨੂੰ ਵੱਡਾ ਕਹਿ ਰਿਹਾ ਸੀ, ਜੇਕਰ ਇਹ ਦੇਖਣਾ ਚਾਹੇਂਗਾ ਤਾਂ ਵਾਸ਼ਨਾ ਅੱਗੇ ਚਲੀ ਜਾਏਗੀ ਤੇ ਇਹ ਵਾਸ਼ਨਾ ਫਿਰ ਜਨਮ ਕਰਾਏਗੀ। ਇਸ ਲਈ ਸਤਿਗੁਰੂ ਕਹਿੰਦੇ ਹਨ ਕਿ ਆਪਣਾ ਛੋਟਾ ਹੋਣਾ ਦੇਖ। ਨਿਰਾ ਛੋਟਾ ਹੋਣਾ ਹੀ ਨਹੀਂ, ਆਪਣਾ ਮਿੱਟਣਾ ਵੀ ਦੇਖ।

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*

(ਅੰਗ ੧੧੦੨)

ਇਸ ਤਰੀਕੇ ਦੇ ਨਾਲ ਤੇਰੇ ਅੰਦਰ ਧਾਰਮਿਕ ਵਿਕਾਸ ਪੈਦਾ ਹੋਵੇਗਾ। ਬਾਰ ਬਾਰ ਅੱਗੇ ਜਾਣ ਨਾਲ ਵਾਸ਼ਨਾ ਤ੍ਰਿਸ਼ਨਾ ਦਾ ਭਾਂਬੜ ਬਣ ਕੇ ਰਹਿ ਜਾਂਦੀ ਹੈ। ਲੋਭ ਵਾਸ਼ਨਾ ਤ੍ਰਿਸ਼ਨਾ ਬਣ ਜਾਏਗੀ। ਮਨੁੱਖ ਬੇਈਮਾਨ-ਠੱਗ-ਚੋਰ ਬਣ ਜਾਵੇਗਾ। ਕਾਮ ਵਾਸ਼ਨਾ ਤ੍ਰਿਸ਼ਨਾ ਬਣ ਕੇ ਭਰੱਸ਼ਟ ਕਰ ਦੇਵੇਗੀ, ਬਲਾਤਕਾਰੀ ਬਣਾ ਦੇਵੇਗੀ, ਦੁਰਾਚਾਰੀ ਬਣਾ ਦੇਵੇਗੀ।

SIKHBOOKCLUB.COM

ਮਾਨਸਿਕ ਸਮੱਸਿਆ ਕੀ ਹੈ ? ਮਨ ਵਿਚ ਬੜੀ ਪ੍ਰਬਲ ਵਾਸ਼ਨਾ ਹੈ। ਨਾ ਇਹ ਜਪੁ ਜੀ ਪੜ੍ਹਨ ਦਿੰਦੀ ਹੈ, ਨਾ ਜਾਪੁ ਸਾਹਿਬ, ਨਾ ਇਹ ਵਾਸ਼ਨਾ ਕੀਰਤਨ ਸੁਣਨ ਦਿੰਦੀ ਹੈ, ਨਾ ਮੰਤਰ ਜੱਪਣ ਦਿੰਦੀ ਹੈ। ਵਾਸ਼ਨਾ ਅਧੀਨ ਮਨੁੱਖ ਕੀਰਤਨ ਕਰਦਾ ਹੈ, ਕੀਰਤਨ ਸੁਣਦਾ ਹੈ। ਵਾਸ਼ਨਾ ਅਧੀਨ ਹੀ ਮਨੁੱਖ ਪਾਠ ਕਰਦਾ ਹੈ, ਪਾਠ ਸੁਣਦਾ ਹੈ। ਵਾਸ਼ਨਾ ਗੁਰਦੁਆਰੇ ਲੈ ਤਾਂ ਆਈ ਹੈ, ਪਰ ਗੁਰਦੁਆਰੇ ਨੂੰ ਪੌੜੀ ਬਣਾ ਕੇ ਕਿਵੇਂ ਪਾਰਲੀਮੈਂਟ ਤੱਕ ਪਹੁੰਚਣਾ ਹੈ, ਇਹ ਸੋਚਦਾ ਹੈ।

ਜਗਤ ਨੂੰ ਗੁਰੂ ਤੱਕ ਪਹੁੰਚਾਉਣਾ ਹੈ, ਇਹ ਮਕਸਦ ਨਹੀਂ ਹੈ, ਖ਼ੁਦ ਪਾਰਲੀਮੈਂਟ ਤੱਕ ਕਿਵੇਂ ਪਹੁੰਚਣਾ ਹੈ, ਇਹ ਮਕਸਦ ਹੈ। ਇਸੇ ਕਾਰਨ ਕਰਕੇ ਗੁਰਦੁਆਰਿਆਂ ਦਾ ਮਕਸਦ ਹੱਲ ਨਹੀਂ ਹੋ ਰਿਹਾ, ਜਦੋਂ ਕਿ ਬੜੀਆਂ ਸੋਹਣੀਆਂ ਸੋਹਣੀਆਂ ਬਿਲਡਿੰਗਾਂ ਬਣ ਗਈਆਂ ਹਨ। ਜਿੰਨੀਆਂ ਸੋਹਣੀਆਂ ਬਿਲਡਿੰਗਾਂ ਬਣ ਕੇ ਅੱਜ ਤਿਆਰ ਹੋਈਆਂ ਹਨ, ਪਹਿਲੇ ਨਹੀਂ ਸਨ, ਪਰ ਸਿੱਖ ਜਿੰਨਾ ਅੱਜ ਕਰੂਪ ਹੋ ਗਿਆ ਹੈ, ਪਹਿਲਾਂ ਨਹੀਂ ਸੀ। ਵਾਸ਼ਨਾ ਕਰਕੇ ਬਾਜ਼ਾਰ ਜਾਂਦਾ ਸੀ, ਪਰਿਵਾਰ ਦੇ ਸੰਬੰਧ ਸਨ। ਮੰਦਿਰ-ਮਸਜਿਦ-ਗੁਰਦੁਆਰੇ ਵਿਚ ਵੀ ਵਾਸ਼ਨਾ ਹੀ ਵਾਸ਼ਨਾ ਹੈ। ਤ੍ਰਿਸ਼ਨਾ ਨੇ ਭਰੱਸ਼ਟ ਕਰ ਦਿੱਤਾ, ਵਾਸ਼ਨਾ ਤ੍ਰਿਸ਼ਨਾ ਬਣ ਗਈ ਹੈ। ਹੰਕਾਰ ਜਦੋਂ ਵੱਧ ਜਾਂਦਾ ਹੈ ਤਾਂ ਕੀ ਹੁੰਦਾ ਹੈ ? ਕੁਝ ਵੀ ਨਹੀਂ। ਅਹੰਗ, ਮੈਂ ਹਾਂ, ਤੂੰ ਕੀ ਹੈਂ, ਤੂੰ ਕੁਝ ਵੀ ਨਹੀਂ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਤਨ ਮਰ ਜਾਂਦਾ ਹੈ, ਵਾਸ਼ਨਾ ਨਹੀਂ ਮਰਦੀ।

ਧਰਮ ਦੀ ਸਾਧਨਾ ਕੀ ਹੈ ? ਮਨ ਨੂੰ ਪ੍ਰਭੂ ਦੇ ਨਾਮ ਨਾਲ ਜੋੜਨਾ ਤਾਂਕਿ ਇਹ ਸ੍ਰੋਤਾ ਬਣੇ। ਇਸ ਨਾਲ ਕੀ ਹੁੰਦਾ ਹੈ ? ਪਹਿਲਾਂ ਵਾਸ਼ਨਾ ਸੀਮਤ ਹੁੰਦੀ ਹੈ। ਇਕ ਦਿਨ ਵਾਸ਼ਨਾ ਮਰ ਜਾਂਦੀ ਹੈ। ਇਹ ਵਾਸ਼ਨਾ ਪ੍ਰਾਰਥਨਾ ਬਣ ਜਾਂਦੀ ਹੈ। ਅਰਦਾਸ ਵਿਚ ਸ਼ੁਕਰਾਨਾ ਹੁੰਦਾ ਹੈ ਕਿ ਪ੍ਰਮਾਤਮਾ ਤੇਰਾ ਸ਼ੁਕਰ ਹੈ। ਜਿਸ ਦਿਨ ਮਨੁੱਖ ਸ਼ੁਕਰਾਨੇ ਵਿਚ ਆ ਜਾਂਦਾ ਹੈ, ਉਸ ਦੇ ਰੋਮ ਰੋਮ ਵਿਚ ਪ੍ਰਮਾਤਮਾ ਪ੍ਰਗਟ ਹੋ ਜਾਂਦਾ ਹੈ। ਉਸ ਦੇ ਬੋਲਾਂ ਵਿਚ ਅੰਮ੍ਰਿਤ ਹੋ ਜਾਂਦਾ ਹੈ। ਉਸ ਦੀ ਦ੍ਰਿਸ਼ਟੀ ਵਿਚ ਅੰਮ੍ਰਿਤ ਹੋ ਜਾਂਦਾ ਹੈ। ਉਸ ਦੀ ਹਰ ਕਿਰਤ ਅੰਮ੍ਰਿਤਮਈ ਹੋ ਜਾਂਦੀ ਹੈ। ਗੁਰਬਾਣੀ ਕਹਿੰਦੀ ਹੈ ਕਿ ਉਸ ਦੇ ਸਾਰੇ ਸਰੀਰ ਦਾ ਖ਼ੂਨ ਅੰਮ੍ਰਿਤ ਹੋ ਜਾਂਦਾ ਹੈ।

ਮਨੁੱਖ ਗੁਰਬਾਣੀ ਦੇ ਕਥਨ ਅਨੁਸਾਰ ਇਕ ਤਲਾਸ਼ ਦਾ ਨਾਮ ਹੈ। ਜਨਮ ਤੋਂ ਲੈ ਕੇ ਮਰਨ ਤੱਕ ਇਹ ਅੱਖਾਂ ਕੁਝ ਖੋਜ ਰਹੀਆਂ ਹਨ। ਖੋਜ ਖੋਜ ਕੇ ਜੋ ਮਿਲਿਆ ਹੈ, ਇਸ ਨਾਲ ਤ੍ਰਿਪਤੀ ਨਹੀਂ ਹੋਈ। ਤ੍ਰਿਪਤੀ ਕਿਵੇਂ ਹੋਣੀ ਹੈ, ਇਸ ਦਾ ਕੁਝ ਪਤਾ ਵੀ ਨਹੀਂ। ਤਲਾਸ਼ ਜਾਰੀ ਹੈ ਜਨਮ ਦਰ ਜਨਮ। ਗੁਰਬਾਣੀ ਇਹ ਕਹਿੰਦੀ ਹੈ ਕਿ ਮਨੁੱਖ ਰਜੇਵੇਂ ਤੋਂ ਇਲਾਵਾ ਹੋਰ ਕੁਝ ਵੀ ਨਹੀਂ ਲੱਭ ਰਿਹਾ। ਜੋ ਰੱਜ ਜਾਏ ਰਾਜਾ ਹੈ, ਜੋ ਭੁੱਖਾ ਹੈ, ਉਹ ਭਿਖਾਰੀ ਹੈ। ਉਸਨੂੰ ਭਿਖਾਰੀ ਨਹੀਂ ਕਹਿੰਦੇ ਜੋ ਸੜਕ 'ਤੇ ਖੜਾ ਮੰਗ ਰਿਹਾ ਹੈ। ਜਿੰਨੇ ਚਿਰ ਤੱਕ ਭੁੱਖ ਹੈ, ਭਿਖਾਰੀ ਹੈ। ਰੱਜ ਗਿਆ ਹੈ, ਰਾਜਾ ਹੈ। ਤਨ ਦੀਆਂ ਲੋੜਾਂ ਬੜੀਆਂ ਸੀਮਤ ਹਨ ਅਤੇ ਤਨ ਵਿਅਕਤੀ ਤੌਰ 'ਤੇ ਰੱਜ ਜਾਂਦਾ ਹੈ। ਮਨ ਲੋੜਾਂ ਵਿਚ ਨਹੀਂ ਜੀਉਂਦਾ, ਮਨ ਲੋਭ ਵਿਚ ਜੀਉਂਦਾ ਹੈ। ਤਨ ਦੀਆਂ ਲੋੜਾਂ ਨੂੰ ਮਨ ਆਪਣੀ ਲੋੜ ਬਣਾ ਲੈਂਦਾ ਹੈ ਤਾਂ ਫਿਰ ਤ੍ਰਿਪਤ ਨਹੀਂ ਹੁੰਦਾ।

ਸਮੱਸਿਆ ਮਨੁੱਖ ਕੋਲ ਮਾਨਸਿਕ ਹੈ, ਸਰੀਰਕ ਨਹੀਂ। ਜੇਕਰ ਕੋਈ ਸਮਾਧੀ ਲੀਨ ਨਹੀਂ ਹੋਇਆ, ਪਰਮ-ਆਨੰਦ ਦੀ ਪ੍ਰਾਪਤੀ ਨਹੀਂ ਹੋਈ ਤਾਂ ਸਮੱਸਿਆ ਮਾਨਸਿਕ ਹੈ, ਸਰੀਰਕ ਨਹੀਂ ਹੈ। ਇਹ ਕਥਾ, ਇਹ ਕੀਰਤਨ ਤਨ ਦੀ ਕਿਸੇ ਲੋੜ ਦੀ ਪੂਰਤੀ ਨਹੀਂ ਕਰਦਾ। ਇਹ ਮਨ ਲਈ ਹੈ। ਗੁਰਬਾਣੀ ਅਜਿਹਾ ਕਹਿੰਦੀ ਹੈ ਕਿ ਮਨੁੱਖ ਨੂੰ ਤਕਰੀਬਨ ਤਨ ਦੀ ਸਮਝ ਹੈ, ਪਰ ਮਨ ਦਾ ਬੋਧ ਨਹੀਂ। ਦੂਜਾ, ਪ੍ਰਮਾਤਮਾ ਦਾ ਅਹਿਸਾਸ ਹੈ ਕਿ ਕੋਈ ਕਰਤਾ ਹੈ, ਪਰ ਉਹ ਕੀ ਹੈ ਤੇ ਉਸ ਦੀ ਖੋਜ ਕਿਥੋਂ ਕਰੀਏ, ਨਹੀਂ ਪਤਾ। ਜੋ ਕੁਝ ਮਨੁੱਖ ਨੂੰ ਪ੍ਰਾਪਤ ਹੋਇਆ ਹੈ, ਬਾਹਰੋਂ ਹੋਇਆ ਹੈ। ਧਨ ਲੱਭਿਆ ਹੈ, ਬਾਹਰੋਂ ਲੱਭਿਆ ਹੈ। ਪਦਾਰਥ ਮਿਲੇ ਹਨ, ਬਾਹਰੋਂ ਮਿਲੇ ਹਨ। ਸੰਬੰਧ ਜੁੜੇ ਹਨ, ਬਾਹਰੋਂ ਜੁੜੇ ਹਨ। ਸੋਚਦਾ ਹੈ ਸ਼ਾਇਦ ਨਿਰੰਕਾਰ ਦੇ ਸੰਬੰਧ ਵੀ ਕਿਤੋਂ ਬਾਹਰੋਂ ਜੁੜ ਜਾਣ। ਜਿਸ ਤਰ੍ਹਾਂ ਸੰਬੰਧ ਮੈਨੂੰ ਬਾਹਰੋਂ ਲੱਭੇ ਹਨ, ਸ਼ਾਇਦ ਪ੍ਰਮਾਤਮਾ ਵੀ ਕਿਸੇ ਗਲੀ ਵਿਚ, ਕਿਸੇ ਜੰਗਲ ਵਿਚ, ਕਿਸੇ ਪਹਾੜ ਵਿਚ, ਕਿਸੇ ਸਰੋਵਰ ਵਿਚ ਲੱਭ ਪਵੇ। ਪਾਤਿਸ਼ਾਹ ਦੀ ਬਾਣੀ ਕਹਿੰਦੀ ਹੈ-

*ਸਭ ਕਿਛੁ ਘਰ ਮਹਿ ਬਾਹਰਿ ਨਾਹੀ॥*
*ਬਾਹਰਿ ਟੋਲੈ ਸੋ ਭਰਮਿ ਭੁਲਾਹੀ॥*

(ਅੰਗ ੧੦੨)

ਭੁਲੇਖੇ ਵਿਚ ਹੈ ਜੋ ਪ੍ਰਮਾਤਮਾ ਦੀ ਖੋਜ ਆਪਣੇ ਤੋਂ ਬਾਹਰ ਕਰਦਾ ਹੈ। ਪਰ ਉਹ ਵੀ ਭੁਲੇਖੇ ਵਿਚ ਹੈ ਜੋ ਪਦਾਰਥਾਂ ਦੀ ਖੋਜ ਅੰਦਰ ਕਰਨ ਲੱਗ ਪਵੇ। ਅੰਦਰੋਂ ਪਦਾਰਥ ਨਹੀਂ ਮਿਲਣੇ, ਬਾਹਰੋਂ ਪ੍ਰਮਾਤਮਾ ਨਹੀਂ ਮਿਲਣਾ। ਕਿਰਤ ਕਰਕੇ ਬਾਹਰੋਂ ਧਨ ਲੱਭਣਾ ਹੈ, ਕੀਰਤੀ ਕਰਕੇ ਅੰਦਰੋਂ ਧਰਮ ਨੂੰ ਲੱਭਣਾ ਹੈ। ਪ੍ਰਭੂ ਗੁਆਚਾ ਨਹੀਂ। ਗੁਆਚਿਆ ਤਾਂ ਉਹ ਹੈ ਜੋ ਇਕ ਜਗ੍ਹਾ ਹੈ ਤੇ ਦੂਜੀ ਜਗ੍ਹਾ ਨਹੀਂ ਹੈ। ਜੋ ਹੈ ਹੀ ਵਿਆਪਕ, ਕਿਵੇਂ ਗਵਾਚੇਗਾ ਅਤੇ ਉਸਦੀ ਹੋਂਦ ਤੋਂ ਬਿਨਾਂ ਤਾਂ ਕੁਝ ਹੋ ਵੀ ਨਹੀਂ ਸਕਦਾ।

ਮੱਛਲੀ ਦਾ ਜੀਵਨ ਸਾਗਰ ਤੋਂ ਬਿਨਾਂ ਹੋ ਨਹੀਂ ਸਕਦਾ ਤੇ ਸਾਗਰ ਦਾ ਤਿਆਗ ਮੱਛਲੀ ਕਰ ਨਹੀਂ ਸਕਦੀ। ਉਸਦਾ ਹੋਣਾ ਹੀ ਸਾਗਰ ਦੇ ਵਿਚ ਹੈ, ਉਸਦੀ ਹੋਂਦ ਹੀ ਸਾਗਰ ਕਰਕੇ ਹੈ। ਸਭ ਕੁਝ ਪ੍ਰਮਾਤਮਾ ਕਰਕੇ ਹੈ। ਉਹ ਗੁਆਚ ਨਹੀਂ ਸਕਦਾ। ਮਜਬੂਰੀ ਵਿਚ ਕਹਿਣਾ ਪੈਂਦਾ ਹੈ ਕਿ ਤਲਾਸ਼ ਕਰੋ। ਤਲਾਸ਼ ਉਸ ਦੀ ਕਰਨੀ ਪੈਂਦੀ ਹੈ ਜੋ ਗੁਆਚ ਗਿਆ ਹੈ। ਫਿਰ ਕਹਿਣਾ ਪੈਂਦਾ ਹੈ ਕਿ ਪ੍ਰਮਾਤਮਾ ਦੇ ਕੋਲ ਜਾਣਾ ਹੈ। ਉਸ ਦੇ ਕੋਲ ਤਾਂ ਜਾਣਾ ਹੁੰਦਾ ਹੈ ਜੇਕਰ ਕੋਈ ਅਸਥਾਨਕ ਦੂਰੀ ਹੋਵੇ। ਜੋ ਹੈ ਹੀ ਵਿਆਪਕ ਤਾਂ ਕੋਈ ਦੂਰੀ ਨਹੀਂ। ਉਸ ਦੇ ਕੋਲ ਜਾਣ ਦਾ ਇਹ ਸ਼ਬਦ ਮਜਬੂਰੀ ਵਿਚ ਕਹਿਣਾ ਪੈਂਦਾ ਹੈ। ਉਹ ਸਾਡੇ ਕੋਲ ਹੈ, ਅਸੀਂ ਉਸ ਦੇ ਵਿਚ ਹਾਂ, ਸਿਰਫ਼ ਪਤਾ ਨਹੀਂ ਹੈ। ਇਸ ਲਈ ਧਾਰਮਿਕ ਵਿਦਵਾਨ ਕਹਿੰਦੇ ਹਨ ਕਿ ਅਸੀਂ ਪ੍ਰਮਾਤਮਾ ਨੂੰ ਗਵਾ ਨਹੀਂ ਸਕਦੇ, ਭੁੱਲ ਸਕਦੇ ਹਾਂ। ਜੋ ਭੁੱਲ ਗਿਆ, ਉਹ ਨਹੀਂ ਹੈ। ਮੇਰੇ ਜੇਬ ਵਿਚ ਹੀਰਾ ਹੈ, ਮੇਰੇ ਚੇਤੇ ਵਿਚ ਨਹੀਂ ਹੈ ਤਾਂ ਨਹੀਂ ਹੈ। ਮੇਰੇ ਘਰ ਵਿਚ ਸਾਜ਼ੋ ਸਾਮਾਨ ਪਿਆ ਹੈ, ਪਰ ਮੇਰੇ ਚੇਤੇ ਵਿਚ ਨਹੀਂ ਹੈ ਤਾਂ ਨਹੀਂ ਹੈ। ਦੁਨੀਆਂ ਭਰ ਦੇ ਅਵਤਾਰੀ ਪੁਰਸ਼ਾਂ ਨੇ ਇਕ ਸੁਰ ਹੋ ਕੇ ਕਿਹਾ ਹੈ ਕਿ ਯਾਦ ਰੱਖੋ, ਚੇਤੇ ਰੱਖੋ, ਸਿਮਰਨ ਕਰੋ।

*ਚੇਤਾ ਈ ਤਾਂ ਚੇਤਿ ਸਾਹਿਬੁ ਸਚਾ ਸੋ ਧਣੀ॥*

(ਅੰਗ ੩੧੮)

ਕਿਸ ਦਾ ਸਿਮਰਨ ਕਰੀਏ ? ਕਿਸਨੂੰ ਚੇਤੇ ਕਰੀਏ ? ਕਿਸਨੂੰ ਯਾਦ ਕਰੀਏ ? ਜਿਸਨੂੰ ਭੁੱਲ ਗਏ ਹਾਂ। ਭੁੱਲਿਆ ਕਿਉਂ ਹੈ ? ਸਮਝ ਨਹੀਂ ਹੈ। ਅਸੀਂ ਪ੍ਰਮਾਤਮਾ ਨੂੰ ਸਮਝ ਨਹੀਂ ਸਕਦੇ। ਸਮਝ ਸਮਝ ਕੇ ਇਹ ਸਮਝ ਮਿਲਦੀ ਹੈ ਕਿ ਪ੍ਰਮਾਤਮਾ ! ਤੂੰ ਮੇਰੀ ਸਮਝ ਤੋਂ ਬਹੁਤ ਵੱਡਾ ਹੈਂ। ਮੈਂ ਤੈਨੂੰ ਯਾਦ ਕਰ ਸਕਦਾ ਹਾਂ, ਪਰ ਸਮਝ ਨਹੀਂ ਸਕਦਾ। ਮਹਾਰਾਜ ਕਹਿੰਦੇ ਹਨ ਕਿ ਉਸਨੂੰ ਅਨਜਾਣ ਸਮਝ ਲਉ। ਕਿਸ ਨੂੰ ?

*ਸੋਈ ਅਜਾਣੁ ਕਹੈ ਮੈ ਜਾਨਾ ਜਾਨਣਹਾਰੁ ਨ ਛਾਨਾ ਰੇ॥*

(ਅੰਗ ੩੮੨)

ਜੋ ਕਹਿ ਦੇਵੇ ਕਿ ਮੈਂ ਜਾਣ ਲਿਆ ਹੈ, ਮਹਾਰਾਜ ਕਹਿੰਦੇ ਹਨ, ਉਸਨੂੰ ਅਨਜਾਣ ਸਮਝ ਲੈਣਾ, ਇਹ ਗਿਆਨ ਹੈ। ਫਿਰ ਇਹ ਸਮਝਾਉਣਾ ਅਜਿਹਾ ਕਿਉਂ ਚੱਲਦਾ ਹੈ

ਮੰਦਿਰ-ਮਸਜਿਦ-ਗੁਰਦੁਆਰਿਆਂ ਵਿਚ ? ਸਮਝ ਸਮਝ ਕੇ ਇਹ ਸਮਝ ਮਿਲ ਜਾਂਦੀ ਹੈ ਕਿ ਪ੍ਰਮਾਤਮਾ ! ਮੈਂ ਤੈਨੂੰ ਸਮਝ ਨਹੀਂ ਸਕਦਾ। ਇਹ ਸਭ ਤੋਂ ਵੱਡੀ ਸਮਝ ਹੈ। ਕਿਉਂ ਨਹੀਂ ਸਮਝ ਸਕਦਾ ? ਮੇਰੀ ਸਮਝ ਤਾਂ ਨਿੱਕਾ ਜਿਹਾ ਪਿਆਲਾ ਹੈ, ਪਰ ਤੂੰ ਤਾਂ ਸਾਗਰ ਹੈਂ।

*ਤੂ ਸਮਰਥੁ ਵਡਾ ਮੇਰੀ ਮਤਿ ਥੋਰੀ ਰਾਮ॥*

(ਅੰਗ ੫੪੭)

ਫਿਰ ਜਿਹੜਾ ਕਿਹਾ ਜਾਂਦਾ ਹੈ ਕਿ ਖੋਜ ਕਰੋ ਤਾਂ ਜਨਮ ਤੋਂ ਹੀ ਮਨੁੱਖ ਦੀਆਂ ਅੱਖਾਂ ਕੁਝ ਖੋਜ ਰਹੀਆਂ ਹਨ। ਖੋਜ ਖੋਜ ਕੇ ਜੋ ਲੱਭਿਆ ਹੈ ਉਸ ਨਾਲ ਤ੍ਰਿਪਤੀ ਨਹੀਂ ਹੋਈ। ਤ੍ਰਿਪਤੀ ਕਿਵੇਂ ਹੋਣੀ ਹੈ, ਇਸ ਦਾ ਪਤਾ ਵੀ ਨਹੀਂ। ਗੁਰਬਾਣੀ ਕਹਿੰਦੀ ਹੈ ਕਿ ਅੰਦਰ ਖੋਜ ਕਰੋ। ਸਾਇੰਟਿਸਟ ਕਹਿੰਦੇ ਹਨ ਕਿ ਤਨ ਦੀ ਚੀਰਾ-ਫਾੜੀ ਕਰੀਏ ਤਾਂ ਅੰਦਰ ਹੱਡੀਆਂ ਹਨ। ਹੱਡੀਆਂ ਉਤੇ ਮਾਸ ਚੜ੍ਹਿਆ ਹੋਇਆ ਹੈ। ਮਾਸ ਦੇ ਉੱਪਰ ਚਰਬੀ ਚੜ੍ਹੀ ਹੋਈ ਹੈ। ਚਰਬੀ ਦੇ ਉੱਪਰ ਦਿੱਸਦੀ ਹੋਈ ਖਲੜੀ ਹੈ, ਪ੍ਰਮਾਤਮਾ ਤਾਂ ਕਿਤੇ ਨਹੀਂ ਲੱਭਦਾ। ਨਾ ਖ਼ੂਨ ਵਿਚੋਂ ਲੱਭਦਾ ਹੈ, ਨਾ ਮਾਸ ਵਿਚੋਂ, ਨਾ ਹੱਡੀਆਂ ਵਿਚੋਂ, ਨਾ ਚਰਬੀ ਵਿਚੋਂ, ਨਾ ਖਲੜੀ ਵਿਚੋਂ। ਗੁਰਬਾਣੀ ਕਹਿੰਦੀ ਹੈ-

*ਤਨ ਮਹਿ ਮਨੂਆ ਮਨ ਮਹਿ ਸਾਚਾ॥*
*ਸੋ ਸਾਚਾ ਮਿਲਿ ਸਾਚੇ ਰਾਚਾ॥*

SIKHBOOKCLUB.COM

(ਅੰਗ ੬੯੬)

ਤਨ ਵਿਚ ਮਨ ਹੈ, ਮਨ ਦੇ ਵਿਚ ਉਹ ਸੱਚ ਹੈ।

*ਇਸੁ ਮਨ ਕਉ ਕੋਈ ਖੋਜਹੁ ਭਾਈ॥*
*ਮਨੁ ਖੋਜਤ ਨਾਮੁ ਨਉ ਨਿਧਿ ਪਾਈ॥*

(ਅੰਗ ੧੧੨੮)

ਜਰਮਨੀ ਦਾ ਹੋ ਗੁਜ਼ਰਿਆ ਪ੍ਰਸਿੱਧ ਮਨੋਚਿੰਤਕ ਫ਼ਰਾਇਡ, ਉਹ ਕਹਿੰਦਾ ਹੈ, ਭਾਰਤ ਦੇ ਸਾਰੇ ਸੰਤ ਗ਼ਲਤ ਕਹਿੰਦੇ ਹਨ ਕਿ ਮਨ ਦੇ ਵਿਚ ਰਾਮ ਹੈ। ਕਹਿੰਦਾ ਹੈ ਕਿ ਨਹੀਂ, ਮਨ ਦੇ ਵਿਚ ਕਾਮ ਹੈ। ਇਹ ਸਾਰੇ ਰਿਸ਼ੀ-ਮੁਨੀ ਗ਼ਲਤ ਕਹਿੰਦੇ ਹਨ ਕਿ ਮਨ ਦੇ ਵਿਚ ਪ੍ਰਮਾਤਮਾ ਹੈ, ਨਹੀਂ, ਮਨ ਦੇ ਵਿਚ ਪਦਾਰਥਾਂ ਦਾ ਲੋਭ ਹੈ। ਇਹ ਸਾਰੇ ਸੰਤ ਜਨ ਬੁਲੰਦ ਅਵਾਜ਼ ਵਿਚ ਜੋ ਕਹਿ ਰਹੇ ਹਨ, ਗ਼ਲਤ ਬਿਆਨੀ ਕਰ ਰਹੇ ਹਨ ਕਿ ਮਨ ਦੇ ਵਿਚ ਪ੍ਰਭੂ ਹੈ। ਨਹੀਂ, ਮਨ ਦੇ ਵਿਚ ਪ੍ਰਭੁਤਾ ਦੀ ਭੁੱਖ ਹੈ। ਉਸ ਸਮੇਂ ਜਿਸ ਨੇ ਵੀ ਫ਼ਰਾਇਡ ਨੂੰ ਪੜ੍ਹਿਆ, ਲਗਪਗ ਨਾਸਤਿਕ ਹੁੰਦਾ ਗਿਆ।

ਦੋ ਮਨੁੱਖਾਂ ਨੇ ਬੜਾ ਪ੍ਰਭਾਵਿਤ ਕੀਤਾ। ਇਕ ਕਾਰਲ ਮਾਰਕਸ ਨੇ, ਇਕ ਫ਼ਰਾਇਡ ਨੇ। ਕਾਰਲ ਮਾਰਕਸ ਨੇ ਐਲਾਨੀਆ ਕਹਿ ਦਿੱਤਾ ਕਿ ਐ ਮਨੁੱਖੋ ! ਖ਼ਾਸ ਕਰਕੇ ਗਰੀਬ

ਮਨੁੱਖੋ! ਤੁਹਾਡੇ ਦੁੱਖਾਂ ਦਾ ਕਾਰਨ ਸਮਾਜ ਹੈ। ਸਮਾਜ ਨੂੰ ਬਦਲੋ, ਸਮਾਜ ਦੇ ਢਾਂਚੇ ਨੂੰ ਬਦਲੋ, ਸੁੱਖੀ ਹੋ ਜਾਉਗੇ। ਫ਼ਰਾਇਡ ਨੇ ਇਕ ਨੁਕਤਾ ਬਿਆਨ ਕੀਤਾ ਕਿ 90% ਲੋਕ ਜੱਦੀ ਦੁਖੀ ਹੁੰਦੇ ਹਨ। ਤੁਹਾਡੇ ਸਰੀਰਕ ਦੁੱਖਾਂ ਦਾ ਕਾਰਨ ਮਾਂ-ਬਾਪ ਹਨ। ਮਾਂ ਨੂੰ ਕੋਈ ਰੋਗ ਸੀ, ਤੁਹਾਨੂੰ ਹੋ ਗਿਆ। ਪਿਉ ਨੂੰ ਕੋਈ ਰੋਗ ਸੀ, ਤੁਹਾਨੂੰ ਹੋ ਗਿਆ। ਮਾਨਸਿਕ ਤਾਪ ਅਤੇ ਕਲੇਸ਼ ਦਾ ਕਾਰਨ ਤੁਹਾਨੂੰ ਮਿਲੇ ਹੋਏ ਸੰਸਕਾਰ ਹਨ, ਜੋ ਸਮਾਜ ਤੋਂ ਮਿਲੇ ਹਨ, ਮਾਂ-ਬਾਪ ਤੋਂ ਮਿਲੇ ਹਨ। ਇਸ ਤਰ੍ਹਾਂ ਕਹਿਣ ਨਾਲ ਮਾਂ-ਬਾਪ ਦਾ ਸਨਮਾਨ ਨਾ ਰਿਹਾ। ਇਸ ਤਰ੍ਹਾਂ ਕਹਿਣ ਨਾਲ ਮਨੁੱਖ ਸਮਾਜ ਦਾ ਦੋਖੀ ਹੋ ਗਿਆ। ਕਰੋੜਾਂ ਮਨੁੱਖ ਰਸ਼ੀਆ ਵਿਚ, ਚਾਇਨਾ ਵਿਚ ਕਤਲ ਕਰ ਦਿੱਤੇ ਗਏ ਜੋ ਸਮਾਜ ਨੂੰ ਬਦਲਣ ਵਿਚ ਰੁਕਾਵਟ ਖੜੀ ਕਰਦੇ ਸਨ। ਇਕ ਬੇਅਕਲੀ ਦੇ ਪਿੱਛੇ ਇੰਨੀ ਵੱਡੀ ਦੁਨੀਆਂ ਚੱਲ ਪਈ।

ਕਾਰਲ ਮਾਰਕਸ ਨੇ ਕਿਹਾ ਕਿ ਚਾਰ ਦਿਨ ਭੋਜਨ ਨਾ ਮਿਲੇ ਤਾਂ ਜ਼ਮੀਨ 'ਤੇ ਇਕ ਕਦਮ ਪੁੱਟਣਾ ਔਖਾ ਹੈ। ਜ਼ਿੰਦਗੀ ਭਰ ਵੀ ਮੈਂ ਭਜਨ ਨਾ ਕਰਾਂ ਤਾਂ ਮੈਂ ਜੀਉਂਦਾ ਰਹਿ ਸਕਦਾ ਹਾਂ। ਭੋਜਨ ਚਾਹੀਦਾ ਹੈ, ਭਜਨ ਨਹੀਂ। ਧਨ ਜੇਬ ਵਿਚ ਨਹੀਂ, ਜ਼ਮੀਨ 'ਤੇ ਦੋ ਕਦਮ ਚੱਲਣਾ ਔਖਾ ਹੋਵੇਗਾ। ਹਿਰਦੇ ਵਿਚ ਧਰਮ ਨਹੀਂ ਪਰ ਸਾਰੀ ਦੁਨੀਆਂ ਦਾ ਭਰਮਨ ਕਰਦਾ ਹਾਂ। ਲੋੜ ਹੈ ਧਨ ਦੀ, ਧਰਮ ਦੀ ਨਹੀਂ। ਬੜੀ ਦੁਨੀਆਂ ਪ੍ਰਭਾਵਿਤ ਹੋਈ। ਸਾਰਾ ਸੰਸਾਰ ਗ਼ਰੀਬ ਤਾਂ ਹੋ ਗਿਆ, ਮੁਫ਼ਲਿਸ ਤਾਂ ਹੋ ਗਿਆ, ਬਰਬਾਦ ਤਾਂ ਹੋ ਗਿਆ, ਪਰ ਸੁੱਖ ਕਿਸੇ ਨੂੰ ਨਾ ਮਿਲਿਆ। ਮੇਰੇ ਦੁੱਖ ਲਈ ਨਾ ਸਮਾਜ ਦੋਸ਼ੀ ਹੈ, ਮੇਰੇ ਦੁੱਖ ਲਈ ਨਾ ਮਾਂ-ਬਾਪ ਦੋਸ਼ੀ ਹੈ, ਮੈਂ ਖ਼ੁਦ ਦੋਸ਼ੀ ਹਾਂ। ਮੇਰੇ ਕਰਮ ਦੋਸ਼ੀ ਹਨ—

*ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥*
*ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥*

(ਅੰਗ ੪੩੩)

ਐਲਾਨੀਆ ਗੁਰੂ ਨਾਨਕ ਨੇ ਕਹਿ ਦਿੱਤਾ ਕਿ ਕੁਝ ਅਜਿਹਾ ਬੀਜ ਬੋਇਆ ਹੋਵੇਗਾ ਜਿਸ ਤੋਂ ਦੁੱਖ ਦਾ ਫਲ ਮਿਲਿਆ। ਸੁੱਖ ਦੁੱਖ ਤਾਂ ਦੋਵੇਂ ਫਲ ਹਨ, ਬੀਜ ਤੋਂ ਬਿਨਾਂ ਨਹੀਂ ਨਿਕਲਦਾ। ਬੀਜ ਬੋਣ ਵਿਚ ਅਤੇ ਫਲ ਤੱਕ ਅੱਪੜਨ ਵਿਚ ਗੈਪ ਹੈ। ਕਈ ਵਾਰੀ ਪਤਾ ਨਹੀਂ ਚੱਲਦਾ ਕਿ ਮੈਂ ਬੋਇਆ ਕੀ ਸੀ ਜਿਸਦਾ ਫਲ ਇਹ ਹੈ। ਦੂਰ ਕਿਉਂ ਜਾਉ, ਕਬੀਰ ਵਰਗੇ ਭਗਤ ਨੂੰ ਵੀ ਇਹ ਕਹਿਣਾ ਪਿਆ-

*ਅਪਨੇ ਕਰਮ ਕੀ ਗਤਿ ਮੈ ਕਿਆ ਜਾਨਉ॥*
*ਮੈ ਕਿਆ ਜਾਨਉ ਬਾਬਾ ਰੇ॥*

(ਅੰਗ ੮੭੦)

ਮੈਂ ਕਦੋਂ ਕਰਮ ਕੀਤਾ ਸੀ ਅਤੇ ਇਹ ਫਲ ਕਿਹੜੇ ਕਰਮ ਨੂੰ ਲੱਗਿਆ ਹੈ ? ਪਰ ਜੋ

ਫਲ ਲੱਗਿਆ ਹੈ, ਮੇਰੇ ਕੀਤੇ ਕਰਮ ਨੂੰ ਲੱਗਿਆ ਹੈ, ਇਹ ਗੱਲ ਤਾਂ ਨਿਸ਼ਚਿਤ ਹੈ। ਇਹ ਕਰਮ ਮੈਂ ਕਦੋਂ ਕੀਤਾ ਸੀ, ਮੈਨੂੰ ਕੁਝ ਵੀ ਨਹੀਂ ਪਤਾ। ਮੈਂ ਅੱਜ ਕਣਕ ਬੋਈ ਹੈ ਤਾਂ ਅੱਜ ਫਲ ਕੋਈ ਨਹੀਂ, ਪੰਜ-ਛੇ ਮਹੀਨੇ ਉਡੀਕ ਕਰਨੀ ਪਵੇਗੀ। ਮੈਂ ਅੱਜ ਅੰਬ ਦਾ ਬੂਟਾ ਲਾਇਆ ਹੈ ਤਾਂ ਅੱਜ ਅੰਬ ਕੋਈ ਨਹੀਂ, ਚਾਰ-ਪੰਜ ਸਾਲ ਉਡੀਕ ਕਰਨੀ ਪਵੇਗੀ। ਕਰਮ ਤਾਂ ਮੈਂ ਅੱਜ ਕੀਤਾ ਹੈ ਪਰ ਫਲ ਸਮਾਂ ਮੰਗਦਾ ਹੈ। ਫਲ ਭਵਿੱਖ ਵਿਚ ਹੋਵੇਗਾ ਇਸ ਲਈ ਗੁਰਬਾਣੀ ਕਹਿੰਦੀ ਹੈ ਕਿ ਕਰਮ ਕਰ, ਫਲ ਦੀ ਚਿੰਤਾ ਨਾ ਕਰ—

*ਕਰਮ ਕਰਤ ਹੋਵੈ ਨਿਹਕਰਮ॥*
*ਤਿਸੁ ਬੈਸਨੋ ਕਾ ਨਿਰਮਲ ਧਰਮ॥*

(ਅੰਗ ੨੭੪)

ਕਿਉਂ ? ਤੇਰੇ ਕੋਲ ਕਰਮ ਹੈ, ਫਲ ਪ੍ਰਮਾਤਮਾ ਕੋਲ ਹੈ। ਬੀਜ ਬੋਣਾ ਤੇਰੇ ਹੱਥ ਹੈ, ਫਲ ਲਾਉਣਾ ਪ੍ਰਮਾਤਮਾ ਦੇ ਹੱਥ ਵਿਚ ਹੈ। ਜੋ ਤੇਰੇ ਹੱਥਾਂ ਵਿਚ ਨਹੀਂ, ਉਸ ਦੀ ਕਿਉਂ ਚਿੰਤਾ ਕਰਦਾ ਹੈਂ, ਤੂੰ ਕਰਮਾਂ ਦੀ ਚਿੰਤਾ ਕਰ।

ਦੂਜਾ ਨੁਕਤਾ, ਰੋਜ਼ ਰੋਜ਼ ਜੀਵਨ ਛੋਟਾ ਹੋ ਰਿਹਾ ਹੈ। ਐਵੇਂ ਭੁਲੇਖਾ ਹੈ ਕਿ ਇਕ ਦਿਨ ਇਹ ਵੱਡਾ ਹੋ ਗਿਆ ਹੈ। ਵੱਡਾ ਕੋਈ ਵੀ ਨਹੀਂ ਹੁੰਦਾ। ਅੱਜ ਇਕ ਦਿਨ ਲੰਘਿਆ ਹੈ ਤਾਂ ਅਸੀਂ ਇਕ ਦਿਨ ਛੋਟੇ ਹੋ ਗਏ ਹਾਂ। ਬੱਚੇ ਤੋਂ ਲੈ ਕੇ ਬੁੱਢੇ ਤੱਕ ਅਸੀਂ ਇਕ ਦਿਨ ਛੋਟੇ ਹੋ ਗਏ ਹਾਂ। ਪਰ ਇਹ ਕਹਿਣਾ ਕਿਸੇ ਨੂੰ ਚੰਗਾ ਨਹੀਂ ਲੱਗਦਾ, ਕਿਸੇ ਨੂੰ ਸੁਣਨਾ ਵੀ ਚੰਗਾ ਨਹੀਂ ਲੱਗਦਾ। ਰੋਜ਼-ਰੋਜ਼ ਤੂੰ ਘੱਟ ਰਿਹਾ ਹੈਂ, ਇਕ ਦਿਨ ਮਿੱਟ ਜਾਏਂਗਾ। ਚਲੋ ਕਿਸੇ ਨੇ 80 ਸਾਲ ਜੀਉਣਾ ਹੈ, ਅੱਜ ਦਾ ਇਕ ਦਿਨ ਲੰਘ ਗਿਆ ਤਾਂ ਘੱਟ ਗਿਆ ਜਾਂ ਵੱਧ ਗਿਆ। ਰੋਜ਼ ਰੋਜ਼ ਸਾਡੇ ਕਰਮਾਂ ਦਾ ਵਾਧਾ ਹੋ ਰਿਹਾ ਹੈ। ਪਰ ਕਰਮਾਂ ਦਾ ਫਲ ਜਿਸ ਜੀਵਨ ਦੀ ਝੋਲੀ ਵਿਚ ਪਾਉਣਾ ਹੈ, ਉਹ ਜੀਵਨ ਰੋਜ਼ ਰੋਜ਼ ਛੋਟਾ ਹੋ ਰਿਹਾ ਹੈ। ਕੁਝ ਕਰਮ ਅਸੀਂ ਨਾਲੋ ਨਾਲ ਭੋਗਦੇ ਰਹਿੰਦੇ ਹਾਂ ਇਸੇ ਜੀਵਨ ਵਿਚ। ਹਰ ਬੀਜ ਨਿਰਧਾਰਿਤ ਸਮੇਂ ਅਨੁਸਾਰ ਨਹੀਂ। ਜੇ ਕਣਕ ਛੇ ਮਹੀਨਿਆਂ ਬਾਅਦ ਫਲੀਭੂਤ ਹੁੰਦੀ ਹੈ ਤਾਂ ਇਸ ਦਾ ਇਹ ਮਤਲਬ ਨਹੀਂ ਕਿ ਸਾਰੇ ਛੇ ਮਹੀਨਿਆਂ ਬਾਅਦ ਹੋਣਗੇ। ਮੁਖ਼ਤਸਰ ਮੈਂ ਅਰਜ਼ ਕਰਾਂ, ਬੀਜ ਮੈਂ ਅੱਜ ਬੋਇਆ, ਫਲ ਅੱਜ ਨਹੀਂ ਹੈ। ਇਸ ਕਰਕੇ ਗੁਰਬਾਣੀ ਸਾਨੂੰ ਕਹਿੰਦੀ ਹੈ ਕਿ ਫਲ ਦੀ ਚਿੰਤਾ ਨਾ ਕਰ। ਇੰਨੀ ਗੱਲ ਸਪੱਸ਼ਟ ਹੈ ਕਿ ਜੋ ਵੀ ਫਲ ਤੇਰੀ ਝੋਲੀ ਵਿਚ ਪਵੇਗਾ, ਉਹ ਤੇਰੇ ਬੋਏ ਹੋਏ ਕਰਮ ਕਰਕੇ ਹੈ। ਕਰਮ ਦੀ ਚਿੰਤਾ ਕਰ। ਨਾਮ ਤੂੰ ਹੁਣ ਜੱਪਦਾ ਪਿਆ ਹੈਂ, ਮਨ ਭਵਿੱਖ ਵਿਚ ਚਲਾ ਜਾਏਗਾ। ਕਿਉਂ ? ਫਲ ਤਾਂ ਭਵਿੱਖ ਵਿਚ ਹੈ, ਹੁਣ ਤਾਂ ਨਹੀਂ। ਇਸ ਲਈ ਕਿਹਾ-

*ਕਰਮ ਕਰਤ ਹੋਵੈ ਨਿਹਕਰਮ॥*
*ਤਿਸੁ ਬੈਸਨੋ ਕਾ ਨਿਰਮਲ ਧਰਮ॥*

ਕਾਹੂ ਫਲ ਕੀ ਇਛਾ ਨਹੀ ਬਾਛੈ॥
ਕੇਵਲ ਭਗਤਿ ਕੀਰਤਨ ਸੰਗਿ ਰਾਚੈ॥

(ਸੁਖਮਨੀ ਸਾਹਿਬ)

ਬੜਾ ਔਖਾ ਇਹ ਪੜਾਉ ਹੈ, ਮੈਂ ਕਿਸੇ ਵੀ ਇੱਛਾ ਨੂੰ ਨਾ ਰੱਖਾਂ, ਸਿਰਫ਼ ਕਰਮ ਹੀ ਕਰਾਂ। ਇਕ ਸਿਆਣੇ ਨੇ ਕਹਿ ਦਿੱਤਾ ਸੀ ਕਿ ਇੱਛਾ ਤੋਂ ਬਿਨਾਂ ਕਰਮ ਹੋ ਹੀ ਨਹੀਂ ਸਕਦਾ, ਮਨੁੱਖ ਕਰ ਹੀ ਨਹੀਂ ਸਕਦਾ। ਆਪਣੀਆਂ ਇੱਛਾਵਾਂ ਦੀ ਪੂਰਤੀ ਕੀਤੇ ਹੋਏ ਕਰਮਾਂ ਦੇ ਨਾਲ ਆਪਣੇ ਨਿਰਧਾਰਿਤ ਸਮੇਂ ਨਾਲ ਪੂਰਤੀ ਨਹੀਂ ਕਰ ਸਕਦਾ। ਸਮਾਂ ਤਾਂ ਪ੍ਰਮਾਤਮਾ ਨੇ ਨਿਰਧਾਰਿਤ ਕੀਤਾ ਹੈ। ਬਾਣੀ ਪੜ੍ਹਨ ਵਾਲੇ ਵੀ ਮੈਂ ਰੋਂਦੇ ਪਿੱਟਦੇ ਦੇਖਦਾ ਹਾਂ। ਤੂੰ ਕੇਵਲ ਕੀਰਤਨ ਨਾਲ ਜੁੜ, ਕੇਵਲ ਪ੍ਰਮਾਤਮਾ ਦੇ ਨਾਮ ਨਾਲ ਜੁੜ, ਫਲ ਦੀ ਇੱਛਾ ਨਾ ਕਰ।

ਫਲ ਦੀ ਕਾਮਨਾ ਰੱਖਣ ਵਾਲਿਆਂ ਦਾ ਮਨ ਹਮੇਸ਼ਾ ਭਵਿੱਖ ਵਿਚ ਹੁੰਦਾ ਹੈ ਅਤੇ ਭਵਿੱਖ ਵਿਚ ਭਟਕਿਆ ਹੋਇਆ ਮਨ ਨਾਮ ਵਿਚ ਨਹੀਂ ਹੁੰਦਾ, ਕੀਰਤਨ ਵਿਚ ਨਹੀਂ ਹੁੰਦਾ। ਉਹ ਅਜਿਹਾ ਬੀਜ ਹੈ ਜੋ ਧਰਤੀ ਦੇ ਉੱਪਰ ਹੀ ਸੁੱਟ ਦਿੱਤਾ ਗਿਆ, ਬੋਇਆ ਨਹੀਂ ਗਿਆ, ਪੰਛੀ ਖਾ ਜਾਂਦੇ ਹਨ। ਇਹ ਕੀਤੇ ਕਰਮ ਪੁੱਗਦੇ ਨਹੀਂ, ਜੋ ਕਾਮਨਾ ਕਰਕੇ ਕੀਤੇ ਜਾਂਦੇ ਹਨ। ਕਰਮ ਤਾਂ ਉਹ ਜੋ ਭਾਵਨਾ ਨਾਲ ਕੀਤਾ ਜਾਏ, ਪਿਆਰ ਨਾਲ ਕੀਤਾ ਜਾਏ। ਕਰਮਾਂ ਦਾ ਬੀਜ ਰੋਜ਼ ਰੋਜ਼ ਬੋਇਆ ਹੋਇਆ ਵੱਧਦਾ ਜਾ ਰਿਹਾ ਹੈ ਤੇ ਬੀਜ ਕਿਹੜਾ ਬੋਇਆ ਗਿਆ ਜਿਸ ਕਰਮ ਵਿਚ ਮਨ ਹੈ। ਬੁਰੇ ਕਰਮ ਵਿਚ ਮਨ ਹੁੰਦਾ ਹੈ, ਸ਼ੁਭ ਕਰਮ ਵਿਚ ਮਨ ਨਹੀਂ ਹੁੰਦਾ। ਬੁਰੇ ਕਰਮ ਵਿਚ ਮਨ ਇਸ ਕਰਕੇ ਹੁੰਦਾ ਹੈ, ਸਾਵਧਾਨੀ ਇਸ ਕਰਕੇ ਹੁੰਦੀ ਹੈ ਕਿਉਂਕਿ ਖ਼ਤਰਾ ਹੈ, ਸਮਾਜ ਹੈ, ਕਾਨੂੰਨ ਹੈ। ਸਮਾਜ ਦੀਆਂ ਨਜ਼ਰਾਂ ਵਿਚ ਗਿਰਾਂਗੇ, ਕਾਨੂੰਨ ਦੀ ਪਕੜ ਵਿਚ ਆ ਜਾਵਾਂਗੇ। ਖ਼ਤਰਾ ਬੜਾ ਹੈ, ਇਸ ਲਈ ਬੁਰੇ ਕੰਮ ਵਿਚ ਇਕਾਗਰਤਾ ਹੁੰਦੀ ਹੈ। ਹੁਣ ਮੈਂ ਬਾਣੀ ਪੜ੍ਹਨ ਲੱਗਾ ਹਾਂ। ਵਾਹਿਗੁਰੂ ਵਾਹਿਗੁਰੂ ਕਰਨ ਲੱਗਾ ਹਾਂ। ਖ਼ਤਰਾ ਤਾਂ ਕੋਈ ਹੈ ਨਹੀਂ। ਨਾ ਕਾਨੂੰਨ ਦਾ ਖ਼ਤਰਾ ਹੈ, ਉਲਟਾ ਸਮਾਜ ਉਪਮਾ ਕਰਦਾ ਹੈ ਕਿ ਇਹ ਨਿੱਤਨੇਮ ਪਿਆ ਕਰਦਾ ਹੈ, ਜੱਪ ਪਿਆ ਕਰਦਾ ਹੈ। ਕਿਸੇ ਸ਼ੁਭ ਕਰਮ ਵਿਚ, ਖ਼ਾਸ ਕਰਕੇ ਧਾਰਮਿਕ ਕਰਮ ਵਿਚ ਮਨ ਨਹੀਂ ਜੁੜਦਾ। ਜੱਪ ਰਿਹਾ ਹੈ ਬਾਣੀ, ਪਰ ਮਨ ਹੈ ਨਹੀਂ। ਬੁਰਾ ਕਰਮ ਕੀਤਾ ਹੈ, ਉਸਦੇ ਵਿਚ ਮਨ ਪੂਰਾ ਹੈ, ਸਾਵਧਾਨੀ ਪੂਰੀ ਹੈ। ਉਹ ਤਾਂ ਬੋਇਆ ਪਿਆ ਹੈ। ਫਿਰ ਬੋਏ ਕਰਮ ਦਾ ਫਲ ਮਿਲਦਾ ਹੈ। ਰੋਜ਼ ਰੋਜ਼ ਮਨੁੱਖ ਦੇ ਬੁਰੇ ਕਰਮ ਵੱਧਦੇ ਜਾ ਰਹੇ ਹਨ, ਰੋਜ਼-ਰੋਜ਼ ਮਨੁੱਖ ਦੇ ਸ਼ੁਭ ਕਰਮ ਘੱਟਦੇ ਜਾ ਰਹੇ ਹਨ। ਫਿਰ ਰੋਜ਼-ਰੋਜ਼ ਜੀਵਨ ਵਿਚ ਦੁੱਖ ਵੱਧਦਾ ਜਾ ਰਿਹਾ ਹੈ ਅਤੇ ਰੋਜ਼-ਰੋਜ਼ ਜੀਵਨ ਵਿਚ ਸੁੱਖ ਘੱਟਦਾ ਜਾ ਰਿਹਾ ਹੈ। ਜੇਕਰ ਕੋਈ 40-50 ਸਾਲ ਤੱਕ ਜੀਅ ਰਿਹਾ ਹੈ ਅਤੇ ਹੋਰ ਅੱਗੋਂ ਜੀਅ ਰਿਹਾ ਹੈ ਤਾਂ ਰੋਜ਼-ਰੋਜ਼ ਦਿਨ ਘੱਟਦੇ ਜਾ ਰਹੇ ਹਨ।

ਹਰ ਬੰਦਾ ਦੁੱਖਾਂ ਦੀ ਪੰਡ ਹੈ। ਬਸ ਖੋਲ੍ਹੋ ਤਾਂ ਸਵਾਏ ਦੁੱਖਾਂ ਦੇ ਹੋਰ ਕੁਝ ਨਹੀਂ ਨਿਕਲਦਾ। ਬੁਰਾ ਕਰਮ ਕੀ ਹੈ ? ਜਿਸ ਕਰਮ ਨਾਲ ਕਿਸੇ ਨੂੰ ਚੋਟ ਪਹੁੰਚੇ। ਆਰਥਿਕ, ਸਰੀਰਕ, ਮਾਨਸਿਕ, ਸਮਾਜਿਕ, ਕਿਸੇ ਵੀ ਪਹਿਲੂ ਤੋਂ ਚੋਟ ਪਹੁੰਚੇ। ਦੂਜੇ ਨੂੰ ਚੋਟ ਪਹੁੰਚਾਉਣਾ ਹੀ ਗੁਨਾਹ ਹੈ। ਇਹ ਮਨੁੱਖ ਪਹੁੰਚਾ ਕੇ ਰਾਜ਼ੀ ਹੈ। ਪਹਿਲਾਂ ਮਨੁੱਖ ਛੋਟੇ-ਛੋਟੇ ਦੂਜੇ ਦੇ ਹੱਕ ਮਾਰਦਾ ਹੈ, ਫਿਰ ਵੱਡੇ ਹੱਕ ਮਾਰਨ ਲੱਗ ਪੈਂਦਾ ਹੈ। ਮਨੁੱਖ ਛੋਟੀ-ਛੋਟੀ ਥਾਂ 'ਤੇ ਸਾਵਧਾਨ ਨਹੀਂ ਹੁੰਦਾ। ਮਹਾਰਾਜ ਕਹਿੰਦੇ ਹਨ ਕਿ ਸਾਵਧਾਨ ਹੋ। ਐ ਅਚੇਤ ਮਨੁੱਖ ! ਪਾਪ ਤੋਂ ਡਰ, ਕਿਸੇ ਨੂੰ ਚੋਟ ਨਾ ਪਹੁੰਚਾ। ਕਿਉਂ ? ਪਹੁੰਚਾਈ ਹੋਈ ਚੋਟ ਕਈ ਗੁਣਾ ਵੱਧ ਹੋ ਕੇ ਵਾਪਿਸ ਆਏਗੀ, ਤੈਨੂੰ ਲੱਗੇਗੀ।

*ਦਿਤਾ ਲਈਐ ਆਪਣਾ ਅਣਿਦਿਤਾ ਕਛੁ ਹਥਿ ਨ ਆਵੈ।*

(ਵਾਰ ੧, ਪਉੜੀ ੪੭)

ਜੋ ਕੁਝ ਤੂੰ ਜਗਤ ਨੂੰ ਦੇ ਰਿਹਾ ਹੈਂ, ਇਹੀ ਪਲਟ ਕੇ ਵਾਪਿਸ ਆਏਗਾ। ਮੈਂ ਰੋ ਰਿਹਾ ਹਾਂ ਤਾਂ ਮੈਂ ਜ਼ਰੂਰ ਕਈਆਂ ਨੂੰ ਰੁਆਇਆ ਹੋਵੇਗਾ। ਹੋ ਗਈ ਹੈ ਮੇਰੀ ਬੇਇੱਜ਼ਤੀ ਤਾਂ ਮੈਂ ਜ਼ਰੂਰ ਕਿਸੇ ਦੀ ਬੇਇੱਜ਼ਤੀ ਕੀਤੀ ਹੋਵੇਗੀ। ਕਿੱਕਰ ਹੀ ਉੱਗ ਪਏ ਹਨ, ਕੰਡੇ ਹੀ ਕੰਡੇ, ਤਾਂ ਮੈਂ ਕਿੱਕਰਾਂ ਦਾ ਹੀ ਬੀਜ ਬੋਇਆ ਹੋਵੇਗਾ। ਮਿਲ ਗਏ ਹਨ ਮੈਨੂੰ ਅੰਗੂਰ ਤਾਂ ਮੈਂ ਜ਼ਰੂਰ ਅੰਗੂਰ ਦੀ ਸ਼ਾਖ਼ ਲਾਈ ਹੋਵੇਗੀ। ਬਾਬਾ ਫ਼ਰੀਦ ਜੀ ਕਹਿੰਦੇ ਹਨ-

*ਫਰੀਦਾ ਲੋੜੈ ਦਾਖ ਬਿਜਉਰੀਆਂ*

ਬੀਜੋਰ ਦਾ ਇਲਾਕਾ ਉਥੋਂ ਦੀ ਦਾਖ ਬੜੀ ਮਸ਼ਹੂਰ ਸੀ। ਬਾਬਾ ਫ਼ਰੀਦ ਕਹਿੰਦੇ ਹਨ-

*ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ॥*

ਬੂਟਾ ਕਿੱਕਰ ਦਾ ਲਾਉਂਦਾ ਹੈ, ਮੰਗਦਾ ਬਿਜੋਰੀ ਅੰਗੂਰ ਹੈ।

*ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ॥*

(ਅੰਗ ੧੩੭੯)

ਕੌਣ ਦੱਸੇ ਕਿ ਜੋ ਤੂੰ ਬੀਜ ਰਿਹਾ ਹੈਂ, ਉਹ ਤੈਨੂੰ ਹੀ ਖਾਣਾ ਪਵੇਗਾ।

*ਆਪਨ ਬੀਜਿ ਆਪੇ ਹੀ ਖਾਹਿ॥*

(ਅੰਗ ੨੮੦)

*ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥*

(ਅੰਗ ੧੩੪)

ਚਾਰ ਪੰਜ ਸਾਲ ਪਹਿਲਾਂ ਦੀ ਘਟਨਾ ਹੈ। ਤਿੰਨ ਨੌਜਵਾਨ ਅੰਮ੍ਰਿਤ ਵੇਲੇ ਮੇਰੇ ਕੋਲ ਆਏ। ਇਕ ਮਾਸੂਮ ਬੱਚਾ ਉਹਨਾਂ ਦੀ ਗੋਦ ਵਿਚ ਸੀ। ਉਸ ਦੇ ਪੈਰ ਨਹੀਂ ਸਨ, ਹੱਥ ਨਹੀਂ ਸਨ ਜਨਮ ਤੋਂ ਅਤੇ ਗ਼ਜ਼ਬ ਦੀ ਗੱਲ, ਅੱਖਾਂ ਤਾਂ ਬਣੀਆਂ ਹੀ ਨਹੀਂ ਸਨ। ਮੇਰੇ ਅੱਗੇ ਲਿਆ

ਰੱਖਿਆ ਅੰਮ੍ਰਿਤ ਵੇਲੇ। ਮੈਂ ਵੀ ਹੈਰਾਨ ਕਿ ਅੰਮ੍ਰਿਤ ਵੇਲੇ ਆਏ ਹਨ। ਇਹ ਮਾਸੂਮ ਬੱਚਾ ਮੇਰੇ ਅੱਗੇ ਬਿਲਕੁਲ ਡਰਾਵਣਾ। ਮੈਨੂੰ ਕਹਿਣ ਲੱਗੇ ਗਿਆਨੀ ਜੀ ! ਤੁਹਾਡੇ ਕਰਮ ਸਿਧਾਂਤ ਨਾਲ ਅਸੀਂ ਸਹਿਮਤ ਨਹੀਂ। ਪਹਿਲਾਂ ਦੱਸੋ ਕਿ ਇਸ ਬੱਚੇ ਨੇ ਕੀ ਕੀਤਾ ਹੈ ? ਜੇਕਰ ਇਹ ਜੀਊਂਦਾ ਰਿਹਾ ਤਾਂ ਜੀਵਨ ਭਰ ਦੁੱਖੀ ਰਹੇਗਾ। ਮਾਂ-ਬਾਪ ਵੀ ਦੁੱਖੀ ਰਹਿਣਗੇ। ਇਥੋਂ ਸਪੱਸ਼ਟ ਹੋ ਗਿਆ ਕਿ ਤੁਹਾਡਾ ਕਰਮ ਸਿਧਾਂਤ ਗ਼ਲਤ ਹੈ। ਮੈਂ ਕਿਹਾ ਗ਼ਜ਼ਬ ਦੀ ਗੱਲ ਹੈ। ਪਹਿਲਾਂ ਵਿਚਾਰ ਵਟਾਂਦਰਾ ਕਰਨ ਦਾ ਢੰਗ ਤਾਂ ਸਿਖੋ। ਸਵਾਲ ਵੀ ਆਪ ਕਰ ਲਿਆ, ਜਵਾਬ ਵੀ ਆਪ ਦੇ ਦਿੱਤਾ। ਵਿਚਾਰ ਵਟਾਂਦਰਾ ਇਹ ਹੁੰਦਾ ਹੈ ਕਿ ਆਪਣੇ ਵਿਚਾਰ ਰੱਖਣੇ ਤੇ ਦੂਸਰੇ ਦੇ ਵਿਚਾਰ ਸੁਣਨੇ। ਮੈਂ ਕਿਹਾ ਗੱਲ ਸੁਣੋ, ਕਰਮ ਮਨੁੱਖ ਮਰਦੇ ਦੱਮ ਤੱਕ ਕਰਦਾ ਹੈ। ਰੋਜ਼-ਰੋਜ਼ ਜੀਵਨ ਦਾ ਚੋਲਾ ਛੋਟਾ ਹੁੰਦਾ ਜਾ ਰਿਹਾ ਹੈ, ਰੋਜ਼-ਰੋਜ਼ ਕਰਮਾਂ ਦੀ ਖੇਤੀ ਵੱਡੀ ਹੁੰਦੀ ਜਾ ਰਹੀ ਹੈ। ਧਰਤੀ ਕਰਮਾਂ ਦੀ ਵੱਡੀ ਹੁੰਦੀ ਜਾ ਰਹੀ ਹੈ, ਬੋਏ ਹੋਏ ਬੀਜ ਜ਼ਿਆਦਾ ਹੁੰਦੇ ਜਾ ਰਹੇ ਹਨ। ਕੁਝ ਅਸੀਂ ਖਾਈ ਜਾ ਰਹੇ ਹਾਂ, ਫਿਰ ਵੀ ਫ਼ਸਲ ਵੱਧਦੀ ਜਾ ਰਹੀ ਹੈ। ਇਕ ਦਿਨ ਚੋਲਾ ਫਟ ਜਾਂਦਾ ਹੈ ਤੇ ਬੀਜੇ ਹੋਏ ਬੀਜ ਰਹਿ ਜਾਂਦੇ ਹਨ। ਉਹ ਜੋ ਬੀਜੇ ਹੋਏ ਬੀਜ ਰਹਿ ਜਾਂਦੇ ਹਨ, ਉਹਨਾਂ ਕੀਤੇ ਕਰਮਾਂ ਕਰਕੇ

*ਕਰਮੀ ਆਵੈ ਕਪੜਾ*

SIKHBOOKCLUB.COM

ਫਿਰ ਕੱਪੜਾ ਮਿਲਦਾ ਹੈ। ਮੈਂ ਕਿਹਾ, ਕੁਝ ਬੋਏ ਹੋਏ ਬੀਜ ਰਹਿ ਗਏ ਸਨ, ਇਸ ਨੇ ਭੋਗੇ ਨਹੀਂ ਹੋਣੇ, ਹੁਣ ਭੋਗੇਗਾ। ਬੱਚਾ ਚੁੱਕ ਲਿਆ ਤੇ ਕਹਿਣ ਲੱਗੇ, ਬੜੇ ਕਠੋਰ ਬਚਨ ਹਨ ਤੁਹਾਡੇ। ਮੈਂ ਕਿਹਾ, ਨਹੀਂ, ਇਹ ਪ੍ਰਮਾਤਮਾ ਦਾ ਨਿਯਮ ਹੈ। ਮੈਂ ਮਕਈ ਬੀਜ ਦੇਵਾਂ ਤੇ ਫਿਰ ਕਹਾਂ ਪ੍ਰਮਾਤਮਾ ਮੇਰੇ ਕੋਲੋਂ ਭੁੱਲ ਹੋ ਗਈ ਹੈ, ਚੱਲੋ ਬੋਈ ਤਾਂ ਮੈਂ ਮਕਈ ਹੈ, ਪਰ ਤੂੰ ਕਣਕ ਪੈਦਾ ਕਰ ਦੇ। ਰੱਬ ਨੇ ਇਹ ਕਹਿਣਾ ਹੈ ਕਿ ਨਹੀਂ, ਅਸੀਂ ਆਪਣਾ ਵਿਧਾਨ ਨਹੀਂ ਬਦਲਣਾ।

ਸਾਰੀ ਦੁਨੀਆਂ ਦੇ ਰਾਸ਼ਟਰੀ ਵਿਧਾਨ ਪਤਾ ਨਹੀਂ ਕਿੰਨੇ ਵਾਰੀ ਸੰਸ਼ੋਧਨ ਹੋ ਚੁੱਕੇ ਹਨ। ਸੈਂਕੜੇ ਵਾਰੀ ਸਾਡੇ ਦੇਸ਼ ਦੇ ਵਿਧਾਨ ਵਿਚ ਬਾਰ-ਬਾਰ ਤਬਦੀਲੀ ਕਰਨੀ ਪਈ ਹੈ। ਜੇ ਰੱਬ ਦੇ ਵਿਧਾਨ ਵਿਚ ਵੀ ਸੰਸ਼ੋਧਨ ਕਰਨਾ ਪਵੇ ਤਾਂ ਇਸ ਦਾ ਮਤਲਬ ਕੀ ਰੱਬ ਕੋਲੋਂ ਵੀ ਭੁੱਲਾਂ ਹੁੰਦੀਆਂ ਹਨ ? ਗ਼ਲਤੀਆਂ ਉਸਨੇ ਵੀ ਕੀਤੀਆਂ ਹਨ ? ਉਸ ਦਾ ਵੀ ਵਿਧਾਨ ਗ਼ਲਤ ਹੈ ? ਨਹੀਂ, ਅਟੱਲ ਵਿਧਾਨ ਹੈ ਉਸ ਦਾ ਅਤੇ ਉਹ ਅਟੱਲ ਸੁਲਤਾਨ ਹੈ। ਸਰੀਰ ਦਾ ਚੋਲਾ ਰੋਜ਼-ਰੋਜ਼ ਛੋਟਾ ਹੋ ਰਿਹਾ ਹੈ ਅਤੇ ਕਰਮਾਂ ਦੀ ਫ਼ਸਲ ਰੋਜ਼-ਰੋਜ਼ ਵੱਧਦੀ ਜਾ ਰਹੀ ਹੈ। ਝੋਲੀ ਰੋਜ਼ ਰੋਜ਼ ਛੋਟੀ ਹੁੰਦੀ ਜਾ ਰਹੀ ਹੈ। ਇਕ ਦਿਨ ਝੋਲੀ ਫਟ ਜਾਂਦੀ ਹੈ, ਪਰ ਬੋਏ ਹੋਏ ਬੀਜ ਰਹਿ ਜਾਂਦੇ ਹਨ। ਫਿਰ ਚੋਲਾ ਮਿਲਦਾ ਹੈ। ਮੈਂ ਕਿਹਾ, ਛੁਟਕਾਰਾ ਕਿਵੇਂ ਹੋਵੇਗਾ ? ਇਹ ਬੰਧਨ ਕਿਵੇਂ ਟੁੱਟਣਗੇ ? ਇਹ ਜਨਮ ਮਰਨ ਚੱਲਦਾ ਹੀ ਰਹੇਗਾ।

ਇਸੁ ਮਨ ਕਉ ਕੋਈ ਖੋਜਹੁ ਭਾਈ॥
ਮਨੁ ਖੋਜਤ ਨਾਮੁ ਨਉ ਨਿਧਿ ਪਾਈ॥

(ਅੰਗ ੧੧੨੮)

ਤਕਰੀਬਨ ਤਕਰੀਬਨ ਇਹ ਤਨ ਕੁਝ ਪੜਾਵਾਂ ਤੋਂ ਲੰਘ ਕੇ ਆਪਣੇ ਘਰ ਪਹੁੰਚ ਜਾਂਦਾ ਹੈ। ਤਨ ਦਾ ਘਰ ਕਿਹੜਾ ਹੈ ? ਮਿੱਟੀ, ਕਿਉਂਕਿ ਤਨ ਮਿੱਟੀ ਤੋਂ ਬਿਨਾਂ ਹੋਰ ਕੁਝ ਵੀ ਨਹੀਂ ਹੈ। ਖ਼ਾਕ ਤੋਂ ਖ਼ੁਰਾਕ ਨਿਕਲੀ, ਖ਼ੁਰਾਕ ਖ਼ੂਨ ਬਣ ਗਈ, ਖ਼ੂਨ ਬਿੰਦ ਬਣ ਗਈ, ਬਿੰਦ ਮਾਸ ਦਾ ਟੁੱਕੜਾ ਬਣ ਗਈ, ਮਾਸ ਦਾ ਟੁੱਕੜਾ ਬੱਚਾ ਹੋ ਗਿਆ, ਬੱਚਾ ਜਵਾਨ ਹੋ ਗਿਆ, ਜਵਾਨ ਬੁੱਢਾ ਹੋ ਗਿਆ, ਬੁੱਢਾ ਫਿਰ ਮਿੱਟੀ ਦੇ ਵਿਚ ਮਿੱਟੀ ਹੋ ਗਿਆ। ਤਨ ਦਾ ਅੰਤ ਹੈ ਖੇਹ ਵਿਚ ਖੇਹ ਹੋਣਾ, ਮਨ ਦਾ ਅੰਤ ਹੈ ਨੂਰ ਵਿਚ ਨੂਰ ਹੋਣਾ।

ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥

(ਅੰਗ ੮੪੬)

ਤਨ ਖੇਹ ਦੇ ਵਿਚ ਖੇਹ ਹੋਵੇ, ਐ ਮਨ ! ਉਸ ਤੋਂ ਪਹਿਲਾਂ ਤੂੰ ਜੋਤ ਵਿਚ ਜੋਤ ਹੋ ਜਾ। ਕਿਉਂਕਿ ਤੂੰ ਤਾਂ ਜੋਤ ਸਰੂਪ ਹੈਂ। ਤਨ ਖੇਹ ਵਿਚ ਖੇਹ ਅਨੰਤ ਜਨਮਾਂ ਵਿਚ ਹੋ ਚੁੱਕਿਆ ਹੈ, ਮਨ ਜੋਤ ਵਿਚ ਜੋਤ ਨਹੀਂ ਹੋਇਆ। ਇਸ ਲਈ ਇਸਨੂੰ ਇਸ ਤਰ੍ਹਾਂ ਕਹਿੰਦੇ ਹਨ ਕਿ ਮਨੁੱਖ ਅਧੂਰਾ ਜੰਮਦਾ ਹੈ। ਤਨ ਕਰਕੇ ਵੀ ਅਧੂਰਾ, ਮਨ ਕਰਕੇ ਵੀ ਅਧੂਰਾ, ਅਧੂਰਾ ਹੀ ਮਰ ਜਾਂਦਾ ਹੈ ਅਤੇ ਮਰੇ ਹੋਏ ਉੱਤੇ ਇਹ ਮੋਹਰ ਲਾ ਦਿੰਦੇ ਹਨ ਕਿ ਪੂਰਾ ਹੋ ਗਿਆ। ਕੌਣ ਦੱਸੇ ਕਿ ਧਰਮ ਦੀ ਲੋੜ ਹੈ ਮਨ ਜੋਤ ਵਿਚ ਜੋਤ ਹੋ ਸਕੇ। ਭੋਜਨ ਨਾ ਮਿਲਿਆ ਤਾਂ ਜ਼ਰੂਰ ਤਨ ਮਰੇਗਾ, ਪਰ ਭਜਨ ਨਾ ਕੀਤਾ ਤਾਂ ਮਨੁੱਖ ਦੇ ਅੰਦਰ ਮਨੁੱਖਤਾ ਮਰੇਗੀ। ਮਨੁੱਖ ਤਾਂ ਜ਼ਿੰਦਾ ਰਹੇਗਾ ਪਰ ਪਸ਼ੂਆਂ ਦੀ ਤਰ੍ਹਾਂ ਜ਼ਿੰਦਾ ਰਹੇਗਾ—

ਕਰਤੂਤਿ ਪਸੂ ਕੀ ਮਾਨਸ ਜਾਤਿ॥
ਲੋਕ ਪਚਾਰਾ ਕਰੈ ਦਿਨੁ ਰਾਤਿ॥

(ਅੰਗ ੨੬੭)

ਤਨ ਦੀ ਯਾਤਰਾ ਤਾਂ ਇਹੀ ਹੈ ਅਤੇ ਤਨ ਦੀ ਯਾਤਰਾ ਹਰ ਜਨਮ ਦੇ ਵਿਚ ਸੰਪੂਰਨ ਹੁੰਦੀ ਰਹੀ ਹੈ। ਤਨ ਨੂੰ ਪ੍ਰਕਿਰਤੀ ਚਲਾਉਂਦੀ ਹੈ। ਚਾਹੇ ਕਬਰ ਵਿਚ ਜਾਵੇ, ਚਾਹੇ ਚਿਤਾ ਵਿਚ ਜਾਵੇ, ਖ਼ਾਕ ਵਿਚ ਖ਼ਾਕ ਹੀ ਹੁੰਦੀ ਹੈ। ਮਨ ਵਿਚਕਾਰ ਰਹਿ ਜਾਂਦਾ ਹੈ। ਮਨ ਜੋਤ ਵਿਚ ਜੋਤ ਨਹੀਂ ਹੁੰਦਾ। ਤਨ ਇੰਨੇ ਪੜਾਵਾਂ ਵਿਚੋਂ ਲੰਘ ਕੇ ਮਿੱਟੀ ਵਿਚ ਮਿੱਟੀ ਹੁੰਦਾ ਹੈ। ਮਨ ਦਾ ਘਰ ਤਾਂ ਪ੍ਰਮਾਤਮਾ ਦਾ ਘਰ ਹੈ। ਲੋਕੀ ਕਬਰਾਂ ਤੋਂ ਵੀ ਡਰਦੇ ਹਨ, ਪਰ ਕੌਣ ਦੱਸੇ ਤਨ ਦਾ ਘਰ ਤਾਂ ਕਬਰ ਹੈ। ਬਾਬਾ ਕਬੀਰ ਕਹਿੰਦੇ ਹਨ-

ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ॥

ਕਬਰ ਆਵਾਜ਼ ਪਈ ਮਾਰਦੀ ਹੈ ਕਿ ਐ ਨਿਥਾਵੇਂ ਤਨ ! ਇਹੀ ਤੇਰਾ ਘਰ ਹੈ।

*ਸਰਪਰ ਮੈਥੈ ਆਵਣਾ ਮਰਣਹੁ ਨਾ ਡਰਿਆਹੁ॥*

(ਅੰਗ ੧੩੮੨)

ਮਰਨ ਤੋਂ ਡਰ ਨਾ, ਤਨ ਦਾ ਤਾਂ ਘਰ ਹੀ ਕਬਰ ਹੈ। ਪਰ ਤਨ ਸ਼ਮਸ਼ਾਨ ਤੱਕ ਪਹੁੰਚੇ, ਉਸ ਤੋਂ ਪਹਿਲਾਂ ਮਨ ਪ੍ਰਮਾਤਮਾ ਤੱਕ ਪਹੁੰਚੇ। ਯਾਤਰਾ ਸਫਲ ਹੋ ਜਾਏਗੀ। ਪ੍ਰਮਾਤਮਾ ਤੱਕ ਪਹੁੰਚਣਾ ਕੀ ਹੈ ? ਵਿਚਾਰ ਖ਼ੁਦਾ ਦੀ ਚੱਲੇ ਮਨ ਵਿਚ, ਯਾਦਾਂ ਖ਼ੁਦਾ ਦੀਆਂ ਚੱਲਣ, ਸੋਚਣੀ ਪ੍ਰਮਾਤਮਾ ਦੀ ਚੱਲੇ! ਇਹ ਸੋਚਣੀ, ਇਹ ਵਿਚਾਰ, ਇਹ ਯਾਦਾਂ ਮਨ ਨੂੰ ਵੀ ਪ੍ਰਮਾਤਮਾ ਬਣਾ ਦਿੰਦੀਆਂ ਹਨ। ਜੇਕਰ ਤੇਰੇ ਅੰਦਰ ਪ੍ਰਮਾਤਮਾ ਦੇ ਵਿਚਾਰ ਨਹੀਂ ਚੱਲਦੇ ਪਏ ਤੇ ਪਾਠ ਤੂੰ ਕਰਦਾ ਪਿਆ ਹੈਂ ਤਾਂ ਅਜੇ ਇਸ ਮਨ ਦੀ ਤਬਦੀਲੀ ਮੁਸ਼ਕਿਲ ਹੈ। ਇਸ ਮਨ ਦਾ ਜੋਤ ਵਿਚ ਜੋਤ ਹੋਣਾ ਕਠਿਨ ਹੈ। ਉਸ ਪਰਮ ਜੋਤ ਦੀ ਖੋਜ ਆਪਣੇ ਮਨ ਵਿਚੋਂ ਕਰਨੀ ਪਵੇਗੀ। ਵਿਸ਼ਵਾਸ ਨਹੀਂ ਬੱਝਦਾ, ਮਨ ਹੀ ਮੰਦਿਰ ਹੈ ਤੇ ਇਸੇ ਮੰਦਿਰ ਵਿਚੋਂ ਪ੍ਰਮਾਤਮਾ ਮਿਲੇਗਾ, ਵਿਸ਼ਵਾਸ ਨਹੀਂ ਬੱਝਦਾ। ਪਤਾ ਹੈ ਕਿਉਂ ? ਅੱਜ ਤੱਕ ਜੋ ਕੁਝ ਮਿਲਿਆ ਹੈ ਬਾਹਰੋਂ ਹੀ ਮਿਲਿਆ ਹੈ। ਪਦਾਰਥ ਮਿਲੇ ਤਾਂ ਬਾਹਰੋਂ ਮਿਲੇ ਹਨ। ਪਰਿਵਾਰ ਮਿਲਿਆ ਤਾਂ ਬਾਹਰੋਂ ਮਿਲਿਆ। ਮਹਿਲ-ਮਾੜੀਆਂ ਮਿਲੀਆਂ ਤਾਂ ਬਾਹਰੋਂ ਮਿਲੀਆਂ ਹਨ। ਬੰਦਾ ਸੋਚਦਾ ਹੈ ਕਿ ਸ਼ਾਇਦ ਰੱਬ ਵੀ ਕਿਤੋਂ ਬਾਹਰੋਂ ਮਿਲ ਜਾਏਗਾ। ਨਹੀਂ-

*ਇਸੁ ਮਨ ਕਉ ਕੋਈ ਖੋਜਹੁ ਭਾਈ॥*
*ਮਨੁ ਖੋਜਤ ਨਾਮੁ ਨਉ ਨਿਧਿ ਪਾਈ॥*

(ਅੰਗ ੧੧੨੮)

ਮਹਾਨ ਸ਼ਕਤੀ, ਮਹਾਨ ਕਲਾ, ਮਹਾਨ ਗਿਆਨ, ਮਹਾਨ ਆਨੰਦ, ਇਹ ਸਭ ਕੁਝ ਤੂੰ ਪ੍ਰਾਪਤ ਕਰ ਲਏਂਗਾ, ਜ਼ਰਾ ਗਹਿਰਾ ਜਾ। ਜਦੋਂ ਮਨੁੱਖ ਸਾਧਨਾ ਕਰਕੇ ਨੇੜੇ ਆਉਂਦਾ ਹੈ ਤਾਂ ਫਿਰ ਪਤਾ ਚੱਲਦਾ ਹੈ ਕਿ ਇੰਨਾ ਵੱਡਾ ਖ਼ਜ਼ਾਨਾ ਲਈ ਫਿਰਦਾ ਹਾਂ। ਰਾਜਾ ਹੈ, ਪਰ ਬਦਕਿਸਮਤੀ ਕਿ ਭਿਖਾਰੀ ਦੀ ਤਰ੍ਹਾਂ ਜੰਮਦਾ ਹੈ, ਭਿਖਾਰੀ ਦੀ ਤਰ੍ਹਾਂ ਜੀਉਂਦਾ ਹੈ, ਭਿਖਾਰੀ ਦੀ ਤਰ੍ਹਾਂ ਮਰ ਜਾਂਦਾ ਹੈ। ਇਸ ਦੇਹੀ ਵਿਚ ਉਸ ਪਰਮ ਖ਼ਜ਼ਾਨੇ ਦਾ ਬਿਸਰਾਮ ਹੈ। ਇਸ ਦੀ ਖੋਜ ਸਿਰਫ਼ ਅੰਤਰਮੁੱਖੀ ਹੋਣਾ ਹੈ ਤੇ ਅੰਤਰਮੁੱਖੀ ਹੋਣ ਦਾ ਢੰਗ ਹੈ ਵਾਹਿਗੁਰੂ ਵਾਹਿਗੁਰੂ ਜੱਪਣਾ ਅਤੇ ਮਨ ਇਸਨੂੰ ਸੁਣੇ। ਜਦੋਂ ਮਨ ਸੁਣਦਾ ਜਾਏਗਾ ਤਾਂ ਜਾਗਦਾ ਜਾਏਗਾ। ਜਾਗੇਗਾ ਤਾਂ ਖ਼ਜ਼ਾਨਾ ਕੋਲ ਪਿਆ ਹੈ ਤੇ ਹੈਰਾਨ ਹੋ ਜਾਏਗਾ ਕਿ ਇਹ ਸਭ ਕੁਝ ਕੋਲ ਸੀ। ਇਸ ਦੀ ਪ੍ਰਾਪਤੀ ਜੱਪ ਹੈ।

ਧਰਮ ਇਕ ਮਹਾਂ ਰੱਸ ਹੈ, ਮਹਾਂ ਆਨੰਦ ਹੈ, ਖੇੜਾ ਹੈ। ਧਰਮ ਦੈਵੀ ਗੁਣਾਂ ਦਾ ਸਾਧਨ ਹੈ, ਧਰਮ ਪਰਮ-ਪ੍ਰਕਾਸ਼ ਹੈ। ਇਸ ਤੋਂ ਖਿਨਾਂ ਜੇਕਰ ਕੋਈ ਜੀਅ ਰਿਹਾ ਹੈ ਤਾਂ ਫਿਰ ਉਹ

ਅਧਰਮ ਵਿਚ ਜੀਅ ਰਿਹਾ ਹੈ। ਜੋ ਪ੍ਰਕਾਸ਼ ਵਿਚ ਨਹੀਂ ਜੀਅ ਰਿਹਾ, ਉਹ ਹਨੇਰੇ ਵਿਚ ਜੀਅ ਰਿਹਾ ਹੈ। ਜੋ ਗੁਣਾਂ ਵਿਚ ਨਹੀਂ ਜੀਅ ਰਿਹਾ, ਉਹ ਫਿਰ ਔਗੁਣਾਂ ਵਿਚ ਜੀਅ ਰਿਹਾ ਹੈ। ਜੋ ਮਹਾਂ ਰੱਸ ਵਿਚ ਨਹੀਂ ਜੀਅ ਰਿਹਾ, ਉਸ ਦੇ ਜੀਵਨ ਵਿਚ ਬੇਰੱਸੀ ਹੋਵੇਗੀ। ਇਸ ਰੱਸ ਨੂੰ ਧਾਰਮਿਕ ਵਿਦਵਾਨ ਦੋ ਹਿੱਸਿਆਂ ਵਿਚ ਵੰਡਦੇ ਹਨ-- ਕੁਝ ਬਾਹਰ ਹੈ, ਕੁਝ ਅੰਦਰ ਹੈ। ਕਿਸੇ ਵੀ ਰੱਸ ਦੀ ਨਿੰਦਾ ਨਹੀਂ, ਕਿਉਂਕਿ ਰੱਸ ਪ੍ਰਮਾਤਮਾ ਨੇ ਆਪ ਬਣਾਇਆ ਹੈ—

*ਨਿੰਦਉ ਨਾਹੀ ਕਾਹੂ ਬਾਤੈ ਏਹੁ ਖਸਮ ਕਾ ਕੀਆ॥*

(ਅੰਗ ੬੧੧)

ਬਾਹਰ ਦਾ ਜੋ ਸਾਨੂੰ ਰੱਸ ਮਿਲਦਾ ਹੈ, ਉਹ ਪੰਜ ਗਿਆਨ-ਇੰਦਰਿਆਂ ਦੇ ਰਾਹੀਂ ਮਿਲਦਾ ਹੈ। ਇਸਨੂੰ ਸਰੀਰਕ ਰੱਸ ਕਹਿੰਦੇ ਹਨ। ਇੰਦਰਿਆਂ ਦਾ ਰੱਸ ਕਹਿੰਦੇ ਹਨ ਅਤੇ ਜੋ ਇੰਦਰਿਆਂ ਦੇ ਰੱਸ ਵਿਚ ਰੁੱਕ ਗਿਆ ਹੈ, ਉਸੇ ਨੂੰ ਇੰਦਰ ਕਹਿੰਦੇ ਹਨ। ਬਾਕੀ ਕਲਪਨਾਵਾਂ ਹੁੰਦੀਆਂ ਹਨ, ਮਿਥਿਹਾਸ ਹੁੰਦਾ ਹੈ। ਅਸਲ ਵਿਚ ਇੰਦਰ ਕੌਣ ਹੈ, ਜੋ ਇੰਦਰਿਆਂ ਦੇ ਰੱਸ ਦੇ ਤੱਲ 'ਤੇ ਹੀ ਟਿੱਕ ਗਿਆ ਹੈ। ਅੱਖਾਂ ਕੁਝ ਦੇਖ ਕੇ ਰੱਸ ਮਾਣਦੀਆਂ ਹਨ, ਕੰਨ ਕੁਝ ਸੁਣ ਕੇ ਰੱਸ ਮਾਣਦੇ ਹਨ, ਰਸਨਾ ਕੁਝ ਚੱਖ ਕੇ ਰੱਸ ਮਾਣਦੀ ਹੈ, ਨਾਸਿਕਾ ਕੁਝ ਸੁੰਘ ਕੇ ਤੇ ਖਲੜੀ ਸਪਰਸ਼ ਕਰਕੇ।

SIKHBOOKCLUB.COM

ਗਿਆਨ ਵੀ ਸਾਨੂੰ ਜਿਹੜਾ ਬਾਹਰੋਂ ਮਿਲਦਾ ਹੈ, ਪੰਜ ਤਰ੍ਹਾਂ ਦਾ ਹੈ—ਸ਼ਬਦ, ਸਫ਼ਰ ਸ਼ਰੂਫ, ਰਸ, ਗੰਧ। ਜੇਕਰ ਕੋਈ ਮਨੁੱਖ ਕਹੇ ਕਿ ਮੈਂ ਗਿਆਨੀ ਹਾਂ ਸੰਸਾਰ ਦਾ ਤਾਂ ਉਸਨੂੰ ਗਿਆਨ ਮਿਲਿਆ ਹੋਵੇਗਾ ਕੁਝ ਦੇਖ ਕੇ, ਸੁਣ ਕੇ, ਕੁਝ ਸੁੰਘ ਕੇ, ਕੁਝ ਸਪਰਸ਼ ਕਰਕੇ। ਇਸ ਤੋਂ ਬਿਨਾਂ ਬਾਹਰ ਦਾ ਹੋਰ ਕੋਈ ਗਿਆਨ ਨਹੀਂ ਹੁੰਦਾ। ਇਸ ਦੇ ਵਿਚੋਂ ਵੀ 80% ਗਿਆਨ ਮਨੁੱਖ ਅੱਖਾਂ ਦੇ ਰਾਹੀਂ ਹਾਸਿਲ ਕਰਦਾ ਹੈ। ਸੰਸਾਰ ਦੇ ਮਹਾਨ ਗਿਆਨੀ ਨੂੰ ਹੀ ਸਾਇੰਟਿਸਟ ਕਹਿੰਦੇ ਹਨ। ਪਦਾਰਥ ਦੇਖ ਨਹੀਂ ਸਕਦਾ ਤਾਂ ਪਦਾਰਥ ਦੀ ਖੋਜ ਕਿਵੇਂ ਕਰੇਗਾ। ਪਦਾਰਥ ਦੇਖ ਨਹੀਂ ਸਕਦਾ ਤਾਂ ਪਦਾਰਥ ਦੀ ਰੂਪ-ਰੇਖਾ ਉਹ ਕੀ ਬਿਆਨ ਕਰੇਗਾ ? ਜਦੋਂ ਪਦਾਰਥ ਦੇਖ ਹੀ ਨਹੀਂ ਸਕਦਾ ਤਾਂ ਪਦਾਰਥ ਵਾਸਤਵਿਕ ਕੀ ਹੈ, ਇਸ ਦੀ ਵਿਆਖਿਆ ਉਹ ਨਹੀਂ ਕਰ ਸਕਦਾ।

ਰੂਹੇ ਜ਼ਮੀਨ ਵਿਚ ਇਕ ਵੀ ਤੁਸੀਂ ਸਾਇੰਟਿਸਟ ਅਜਿਹਾ ਨਹੀਂ ਦੇਖ ਸਕਦੇ ਜੋ ਅੰਨ੍ਹਾ ਹੋਵੇ। ਗੂੰਗਾ, ਬਹਿਰਾ ਮਨੁੱਖ ਸੰਤ ਵੀ ਨਹੀਂ ਹੋ ਸਕਦਾ। ਕੁਝ ਮੰਤਰ ਅਜਿਹੇ ਹੁੰਦੇ ਹਨ ਜੋ ਜੱਪਣੇ ਪੈਂਦੇ ਹਨ। ਕੁਝ ਮੰਤਰ ਅਜਿਹੇ ਹੁੰਦੇ ਹਨ ਜੋ ਗਾਉਣੇ ਪੈਂਦੇ ਹਨ। ਗਾਉਣ ਤੇ ਜੱਪਣ ਵਿਚ ਬੜਾ ਭਾਰੀ ਅੰਤਰ ਹੈ। ਜੱਪਣ ਵਿਚ ਇਹ ਸਾਧਨ ਹੈ —

*ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ॥*

(ਅੰਗ ੮੭੯)

ਵਾਹਿਗੁਰੂ ਵਾਹਿਗੁਰੂ ਧੁੰਨ ਹੈ। ਹੁਣ ਇਸ ਦੇ ਵਿਚ ਧਿਆਨ ਜੋੜਨਾ ਇਸਨੂੰ ਕਹਿੰਦੇ ਹਨ ਸ਼ਬਦ ਵਿਚ ਸੁਰਤ ਜੋੜਨਾ। ਧਿਆਨ ਧੁੰਨ ਵਿਚ ਜੋੜਨਾ, ਧੁੰਨ ਸ਼ਬਦ, ਸ਼ਬਦ ਧੁੰਨ। ਤਾਰਕਿਕ ਮਨੁੱਖ ਕਹੇਗਾ ਧੁੰਨ ਦੀ ਤਾਂ ਆਵਾਜ਼ ਹੀ ਨਹੀਂ। ਧੁੰਨ ਦੇਖਣ ਦਾ ਵਿਸ਼ਾ ਨਹੀਂ, ਸੁਣਨ ਦਾ ਵਿਸ਼ਾ ਹੈ। ਰੂਪ ਸੁਣਨ ਦਾ ਵਿਸ਼ਾ ਨਹੀਂ, ਦੇਖਣ ਦਾ ਵਿਸ਼ਾ ਹੈ। ਸੁਗੰਧ ਦੇਖਣ ਦਾ ਵਿਸ਼ਾ ਨਹੀਂ, ਸੁੰਘਣ ਦਾ ਵਿਸ਼ਾ ਹੈ। ਰੱਸ ਸੁਣਨ ਜਾਂ ਦੇਖਣ ਦਾ ਵਿਸ਼ਾ ਨਹੀਂ, ਚੱਖਣ ਦਾ ਵਿਸ਼ਾ ਹੈ। ਪਦਾਰਥ ਨੂੰ ਜੋ ਦੇਖ ਨਹੀਂ ਸਕਦਾ, ਖੋਜ ਕੀ ਕਰੇਗਾ। ਰੱਸ ਨਾਲ ਜੱਪ ਹੀ ਨਹੀਂ ਸਕਦਾ ਤੇ ਕੰਨਾਂ ਨਾਲ ਸੁਣ ਨਹੀਂ ਸਕਦਾ ਤਾਂ ਇਹ ਸੰਤ ਕਿਵੇਂ ਬਣੇਗਾ। ਧਰਮ ਦੀ ਮੂਲ ਸਾਧਨਾ ਹੈ-

*ਰੇ ਮਨ ਰਾਮ ਸਿਉ ਕਰਿ ਪ੍ਰੀਤਿ॥*
*ਸ੍ਰਵਨ ਗੋਬਿੰਦ ਗੁਨੁ ਸੁਨਉ ਅਰੁ ਗਾਉ ਰਸਨਾ ਗੀਤਿ॥*

(ਅੰਗ ੬੩੧)

ਧਰਮ ਦੀ ਮੂਲ ਸਾਧਨਾ ਗਾਉਣ ਤੇ ਸੁਣਨ 'ਤੇ ਖੜੀ ਹੈ। ਇਸੇ ਨੂੰ ਜੱਪ ਕਹਿੰਦੇ ਹਨ। ਉਦੋਂ ਕੀਰਤਨ ਜੱਪ ਬਣ ਜਾਂਦਾ ਹੈ ਜਦੋਂ ਗਾਇਣ ਕਰਨ ਵਾਲਾ ਖ਼ੁਦ ਸੁਣੇ ਵੀ। ਜੇਕਰ ਦੂਜੇ ਨੂੰ ਸੁਣਾ ਰਿਹਾ ਹੈ ਤਾਂ ਉਸ ਦਾ ਧਿਆਨ ਵੀ ਦੂਜੇ 'ਤੇ ਹੋਵੇਗਾ, ਉਸਨੂੰ ਕੁਝ ਵੀ ਨਹੀਂ ਪ੍ਰਾਪਤ ਹੋਣਾ। ਸੁਣ ਕੇ ਵੀ ਸਿਮਰਨ ਅੰਦਰ ਪ੍ਰਵੇਸ਼ ਕਰ ਜਾਂਦਾ ਹੈ। ਭੋਜਨ ਦੀ ਬੁਰਕੀ ਮੂੰਹ ਦੇ ਰਾਹੀਂ ਥੱਲੇ ਜਾ ਕੇ ਪੱਚ ਕੇ ਖ਼ੂਨ ਬਣਦੀ ਹੈ, ਮਾਸ ਬਣਦੀ ਹੈ, ਚਰਬੀ ਬਣਦੀ ਹੈ, ਸਰੀਰ ਦੀ ਸ਼ਕਤੀ ਬਣਦੀ ਹੈ। ਗੁਰੂ ਦਾ ਸ਼ਬਦ ਕੰਨਾਂ ਦੇ ਰਾਹੀਂ ਮਨ ਵਿਚ ਪ੍ਰਵੇਸ਼ ਕਰਕੇ ਸਮਾਧੀ ਬਣਦਾ ਹੈ, ਪਰਮ-ਆਨੰਦ ਬਣਦਾ ਹੈ, ਪਰਮ ਰੱਸ ਬਣਦਾ ਹੈ, ਪਰਮ ਖੇੜਾ ਬਣਦਾ ਹੈ। ਜਿਸ ਸ਼ਬਦ ਨੂੰ ਮੈਂ ਸੁਣ ਨਹੀਂ ਰਿਹਾ, ਸਮਾਧੀ ਕਿੱਥੇ। 18-18 ਘੰਟੇ ਅਖੰਡ ਪਾਠ ਪਾਠੀ ਕਰ ਰਹੇ ਹਨ, ਸਾਰੀ ਸਾਰੀ ਰਾਤ ਕਈ ਵਾਰੀ ਕੀਰਤਨ ਚੱਲਦਾ ਰਹਿੰਦਾ ਹੈ, ਪਰ ਕੁਝ ਵੀ ਨਹੀਂ। ਜੋ ਭੋਜਨ ਦੀ ਬੁਰਕੀ ਅੰਦਰ ਗਈ ਨਹੀਂ, ਉਹ ਖ਼ੂਨ ਨਹੀਂ ਬਣੇਗੀ। ਜੋ ਸ਼ਬਦ ਕੰਨਾਂ ਦੇ ਰਾਹੀਂ ਮਨ ਤੱਕ ਪਹੁੰਚਿਆ ਨਹੀਂ, ਸਮਾਧੀ ਨਹੀਂ ਬਣੇਗਾ। ਗੁਰਬਾਣੀ ਪੜ੍ਹਨ ਨਾਲੋਂ ਗੁਰਬਾਣੀ ਨੂੰ ਸੁਣਨਾ ਲੱਖਾਂ ਗੁਣਾ ਔਖਾ ਹੈ। ਹੋ ਰਿਹਾ ਕੀਰਤਨ ਕੌਣ ਸੁਣਦਾ ਹੈ। ਸ਼ੌਕੀਆ ਤੌਰ 'ਤੇ ਲੋਕੀਂ ਘਰ ਵਿਚ ਵੀ ਅਖੰਡ ਪਾਠ ਰੱਖਾ ਲੈਂਦੇ ਹਨ, ਪਰ ਜਿਸ ਕਮਰੇ ਵਿਚ ਰਖਾਉਂਦੇ ਹਨ, ਉਥੇ ਵੜਨਾ ਹੀ ਭੁੱਲ ਜਾਂਦੇ ਹਨ, ਕਿਤੇ ਸੁਣਨਾ ਨਾ ਪੈ ਜਾਏ।

*ਨਾਨਕ ਭਗਤਾ ਸਦਾ ਵਿਗਾਸੁ॥*
*ਸੁਣਿਐ ਦੂਖ ਪਾਪ ਕਾ ਨਾਸੁ॥*

(ਜਪੁ ਜੀ ਸਾਹਿਬ)

ਭੋਜਨ ਦੀ ਬੁਰਕੀ ਅੰਦਰ ਜਾਂਦੀ ਹੈ, ਭੁੱਖ ਬਾਹਰ ਨਿਕਲਦੀ ਹੈ। ਗੁਰੂ ਦਾ ਸ਼ਬਦ

ਕੰਨਾਂ ਦੇ ਰਾਹੀਂ ਮਨ ਦੇ ਅੰਦਰ ਜਾਂਦਾ ਹੈ, ਦੁੱਖ ਬਾਹਰ ਨਿਕਲਦਾ ਹੈ, ਪਾਪ ਬਾਹਰ ਨਿਕਲਦਾ ਹੈ। ਭੋਜਨ ਦੀ ਬੁਰਕੀ ਦਾ ਕੰਮ ਹੈ ਅੰਦਰ ਗਈ ਤੇ ਭੁੱਖ ਬਾਹਰ ਆ ਗਈ। ਗੁਰੂ ਦੇ ਸ਼ਬਦ ਦਾ ਕੰਮ ਇਹ ਹੈ ਕਿ ਜਿਵੇਂ ਕੰਨਾਂ ਦੇ ਰਾਹੀਂ ਮਨ ਵਿਚ ਗਿਆ ਤਾਂ ਪਾਪ ਬਾਹਰ ਆ ਗਏ। ਜੇਕਰ ਅਜੇ ਵੀ ਮੈਂ ਮਾਨਸਿਕ ਕਲੇਸ਼ ਵਿਚ ਹਾਂ ਤੇ ਮੇਰਾ ਮਨ ਪਾਪ ਵਿਚ ਪ੍ਰਵਿਰਤ ਹੈ ਤਾਂ ਮੈਂ ਕੁਝ ਵੀ ਹੋਵਾਂ, ਮੈਂ ਸ੍ਰੋਤਾ ਨਹੀਂ ਹਾਂ।

ਸੁਰਤ ਦੇ ਤਿੰਨ ਅਰਥ ਹਨ—ਸੁਰਤ ਸੁਣਨਾ, ਸੁਰਤ ਸਮਝਣਾ, ਸੁਰਤ ਜੁੜਨਾ। ਸੁਰਤ ਵਿਚ ਹੈ, ਸੁਣ ਰਿਹਾ ਹੈ। ਸੁਰਤ ਆ ਗਈ ਤਾਂ ਸੁਰਤ ਜੁੜ ਜਾਏਗੀ। ਹੁਣ ਸੁਰਤ ਦੇ ਅਰਥ ਹਨ ਗਿਆਨ। ਅੱਠ ਘੰਟੇ ਸੇਵਾ ਕਰਨ ਵਾਲਾ ਮਨੁੱਖ ਇਕ ਮਿੰਟ ਸੁਣ ਨਹੀਂ ਸਕੇਗਾ। ਲੱਖਾਂ ਕਰੋੜਾਂ ਦਾ ਦਾਨ ਕਰਨ ਵਾਲਾ ਮਨੁੱਖ ਇਕ ਮਿੰਟ ਸੁਣ ਨਹੀਂ ਸਕੇਗਾ। 18-18 ਘੰਟੇ ਪਾਠ ਕਰਨ ਵਾਲਾ ਪਾਠੀ ਇਕ ਮਿੰਟ ਸੁਣ ਨਹੀਂ ਸਕੇਗਾ।

*ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥*

(ਅੰਗ ੭੪੭)

ਮੈਂ ਦੀਵਾ ਜਗਾਵਾਂ ਤਾਂ ਹਨੇਰਾ ਕੱਲ ਦੂਰ ਹੋਵੇਗਾ ਜਾਂ ਪਰਸੋਂ ਹੋਵੇਗਾ, ਨਹੀਂ, ਹੁਣੇ ਹੋਵੇਗਾ।

SIKHBOOKCLUB.COM

*ਦੀਵਾ ਬਲੈ ਅੰਧੇਰਾ ਜਾਇ॥*
*ਬੇਦ ਪਾਠ ਮਤਿ ਪਾਪਾ ਖਾਇ॥*

(ਅੰਗ ੭੯੧)

ਵੇਦਾਂ ਦਾ ਪਾਠ, ਧਰਮ-ਗ੍ਰੰਥਾਂ ਦਾ ਪਾਠ ਪਾਪਾਂ ਨੂੰ ਇੰਝ ਖਾ ਜਾਂਦਾ ਹੈ ਜਿਵੇਂ ਬੱਲਦਾ ਹੋਇਆ ਦੀਵਾ ਹਨੇਰੇ ਨੂੰ ਖਾ ਜਾਂਦਾ ਹੈ। ਪਾਠ ਕਰਦਿਆਂ ਹੋਇਆਂ ਵੀ ਸੰਸਾਰ ਪਾਪ ਕਰਦਾ ਹੈ। ਕੀਰਤਨ ਕਰਦਿਆਂ ਹੋਇਆਂ ਵੀ ਅਨਰਥ ਕਰਦਾ ਹੈ। ਜਿੰਨੇ ਚਿਰ ਤੱਕ ਸੁਣਨਾ ਨਹੀਂ ਹੋਵੇਗਾ, ਅੰਦਰ ਦਾ ਮਨ ਬਿਲਕੁਲ ਨਹੀਂ ਬਦਲੇਗਾ। ਧਰਮ ਦੀ ਸਾਧਨਾ ਮਨ ਦੀ ਸਾਧਨਾ ਹੈ। ਇਹ ਤਨ ਦੀ ਸਾਧਨਾ ਨਹੀਂ, ਮਨ ਦੀ ਸਾਧਨਾ ਹੈ। ਜਿਸ ਦਾ ਧਿਆਨ ਆਪਣੇ ਵਿਚ ਨਹੀਂ ਹੈ, ਸੁਣ ਨਹੀਂ ਸਕਦਾ। ਸੁਣਨਾ ਤਾਂ ਇਕ ਸੈਕਿੰਡ ਦਾ ਹੀ ਕਾਫ਼ੀ ਹੈ। ਇੱਧਰ ਸ਼ਬਦ ਅੰਦਰ ਗਿਆ, ਇੱਧਰ ਦੁੱਖ ਬਾਹਰ ਆਇਆ। ਜਿਸਨੂੰ ਇਸ ਗੱਲ ਦੀ ਸਮਝ ਆ ਗਈ ਕਿ ਧਰਮ ਦੀ ਸਾਧਨਾ ਮਨ ਦੀ ਸਾਧਨਾ ਹੈ ਤਾਂ ਉਸੇ ਨੂੰ ਜਗਿਆਸੂ ਕਹਿੰਦੇ ਹਨ। ਇਥੋਂ ਮਨੁੱਖ ਸਮਝੇਗਾ ਕਿ ਇਹ ਕਰਮ ਕਾਂਡ ਹੈ ਅਤੇ ਧਰਮ ਕਾਂਡ ਹੈ। ਕਿਸਨੂੰ ਕਰਮ ਕਾਂਡ ਕਹਿੰਦੇ ਹਨ ? ਮੈਂ ਪਾਠ ਕਰ ਰਿਹਾ ਹਾਂ, ਉਸ ਵਿਚ ਮੇਰਾ ਮਨ ਨਹੀਂ ਹੈ, ਇਹ ਕਰਮ-ਕਾਂਡ ਹੈ। ਕਰਦਾ ਰਹਾਂ ਸਾਰੀ ਜ਼ਿੰਦਗੀ, ਕੋਈ ਫ਼ਾਇਦਾ ਨਹੀਂ। ਸਾਰੀ ਜ਼ਿੰਦਗੀ ਲੋਕੀਂ ਸੇਵਾ ਵੀ ਕਰਦੇ ਹਨ, ਲੜਦੇ ਵੀ ਰਹਿੰਦੇ ਹਨ, ਝਗੜਦੇ ਵੀ ਰਹਿੰਦੇ ਹਨ, ਦੁੱਖ-ਸੰਤਾਪ ਵਿਚ ਹੀ ਰਹਿੰਦੇ ਹਨ। ਜਿਸਨੂੰ

ਇਹ ਸਮਝ ਆ ਗਈ ਹੈ, ਉਹ ਕਰਮ-ਕਾਂਡ ਤੋਂ ਉੱਚਾ ਹੋ ਜਾਂਦਾ ਹੈ। ਹਿੰਦੂ ਜਗਤ ਦਾ ਆਪਣਾ ਕਰਮ ਕਾਂਡ ਹੈ, ਸਿੱਖਾਂ ਦਾ ਆਪਣਾ। ਅਸੀਂ ਚਲੀਆ ਕੱਟਣ ਜਾ ਰਹੇ ਹਾਂ। ਹੁਣ ਇਹਨਾਂ ਨੂੰ ਪੁੱਛੇ ਕੋਈ ਕਿ ਰੋਟੀ 40 ਦਿਨ ਖਾਂਦੇ ਹੋ, ਪਾਣੀ 40 ਦਿਨ ਪੀਣਾ ਹੈ। ਸਤਿਗੁਰਾਂ ਦੇ ਅਸਥਾਨ 'ਤੇ 40 ਦਿਨ ਜਾਣਾ ਹੈ। ਮੂਰਖਾਂ ਦੇ ਟੋਲੇ ਵਿਚ ਸ਼ਾਮਿਲ ਹੋ ਜਾਉ ਤੇ ਚਲੀਏ ਕੱਟੋ। ਦਿਮਾਗ਼ ਨੂੰ ਤਾਲਾ ਲਗਾ ਦਿਉ ਤੇ ਚਲੀਏ ਕੱਟੋ। ਸਿਆਣਾ ਮਨੁੱਖ ਇਸ ਤਰ੍ਹਾਂ ਨਹੀਂ ਕਰਦਾ। ਰੋਜ਼ ਰੋਟੀ ਚਾਹੀਦੀ ਹੈ, ਰੋਜ਼ ਪਾਣੀ ਚਾਹੀਦਾ ਹੈ, ਰੋਜ਼ ਪ੍ਰਮਾਤਮਾ ਦੇ ਨਾਮ ਦਾ ਜੱਪ ਚਾਹੀਦਾ ਹੈ। ਹੁਣ ਕੀਤਾ ਕੀ ਜਾਏ। ਧਾਰਮਿਕ ਜਗਤ ਵਿਚ ਕਰਮ-ਕਾਂਡੀਆਂ ਦੀ ਭਰਮਾਰ ਹੈ-

*ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥*
*ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥ ੧॥*
*ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥*
*ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥ ਰਹਾਉ॥*

(ਅੰਗ ੬੪੧)

ਹੇ ਪ੍ਰਭੂ ! ਉਹ ਸਮਝ ਦੇ ਜੋ ਤੇਰੇ ਮਾਰਗ 'ਤੇ ਚੱਲ ਸਕਾਂ। ਉਹ ਸਮਝ ਦੇ ਕਿ ਮੈਂ ਉਹ ਕਰਮ ਕਰ ਸਕਾਂ ਜਿਸ ਦੇ ਨਾਲ ਤੇਰੀ ਪ੍ਰਾਪਤੀ ਹੋਵੇ। ਇਹ ਸਮਝ ਜਦੋਂ ਕਿਸੇ ਨੂੰ ਮਿਲ ਜਾਂਦੀ ਹੈ, ਉਸਨੂੰ ਜਗਿਆਸੂ ਕਹਿੰਦੇ ਹਨ। ਸਮਝ ਤਾਂ ਮਿਲ ਗਈ, ਪਰ ਕਰਦਾ ਕੁਝ ਨਹੀਂ ਪਿਆ। ਪਤਾ ਚੱਲ ਗਿਆ ਹੈ ਕਿ ਸੂਰਜ ਨਿਕਲਣ ਤੋਂ ਪਹਿਲਾਂ ਪਹਿਲਾਂ ਅੰਮ੍ਰਿਤ ਵੇਲਾ ਹੈ, ਅੱਧੀ ਰਾਤ ਤੋਂ ਬਾਅਦ ਅੰਮ੍ਰਿਤ ਵੇਲਾ ਸ਼ੁਰੂ ਹੋ ਜਾਂਦਾ ਹੈ। ਇਹਨਾਂ ਤਿੰਨ ਚਾਰ ਘੰਟਿਆਂ ਵਿਚ ਜੇ ਮੈਂ ਇਕ ਘੰਟਾ ਬੈਠ ਕੇ ਵੀ ਕਿਸੇ ਸਮੇਂ ਜੱਪ ਕਰਾਂ, ਬੜੀ ਗੱਲ ਹੈ। ਈਰਾਨੀ ਸੂਫ਼ੀ ਸੰਤ ਸ਼ੇਖ਼ ਸਾਅਦੀ ਸਾਹਿਬ ਦਾ ਕਹਿਣਾ ਹੈ ਕਿ ਐ ਬੰਦੇ ! ਜੇ ਤੂੰ ਦਿਨ ਦੇ ਸਮੇਂ ਸਾਰਾ ਦਿਨ ਬਾਦਸ਼ਾਹਾਂ ਦੀ ਤਰ੍ਹਾਂ ਜੀਉਣਾ ਚਾਹੁੰਦਾ ਹੈਂ ਤਾਂ ਰਾਤ ਦੇ ਚੌਥੇ ਪਹਿਰ ਪ੍ਰਮਾਤਮਾ ਦੇ ਅੱਗੇ ਮੰਗਤਾ ਬਣ ਜਾ। ਜੋ ਅੰਮ੍ਰਿਤ ਵੇਲੇ ਪ੍ਰਮਾਤਮਾ ਦੇ ਅੱਗੇ ਭਿਖਾਰੀ ਨਹੀਂ ਬਣਦੇ, ਉਹ ਦਿਨ ਸਮੇਂ ਬਾਦਸ਼ਾਹਾਂ ਦੀ ਤਰ੍ਹਾਂ ਜੀਅ ਨਹੀਂ ਸਕਣਗੇ, ਉਹ ਫਿਰ ਭਿਖਾਰੀਆਂ ਦੀ ਤਰ੍ਹਾਂ ਜੀਉਣਗੇ। ਜੋ ਅੰਮ੍ਰਿਤ ਵੇਲੇ ਉਸ ਮਹਾਨ ਦਾਤੇ ਦੇ ਅੱਗੇ ਭਿਖਾਰੀ ਬਣ ਜਾਂਦੇ ਹਨ, ਉਹ ਫਿਰ ਬਾਦਸ਼ਾਹਾਂ ਦੀ ਤਰ੍ਹਾਂ ਜੀਊਂਦੇ ਹਨ।

*ਜਿਸ ਨੋ ਬਖਸੇ ਸਿਫਤਿ ਸਾਲਾਹ॥*
*ਨਾਨਕ ਪਾਤਿਸਾਹੀ ਪਾਤਿਸਾਹੁ॥*

(ਜਪੁ ਜੀ ਸਾਹਿਬ)

ਮੈਂ ਕਈ ਦੇਖੇ ਕਿ 18-18 ਘੰਟੇ ਜੋ ਪਾਠ ਪਾਠੀ ਕਰ ਰਹੇ ਹਨ, 40 ਸਾਲ ਪਹਿਲਾਂ ਵੀ ਲੋਭੀ ਹੁੰਦੇ ਸਨ, ਅੱਜ ਵੀ ਲੋਭੀ ਹਨ। 40 ਸਾਲ ਪਹਿਲਾਂ ਵੀ ਈਰਸ਼ਾਲੂ ਹੁੰਦੇ ਸਨ,

ਅੱਜ ਵੀ ਈਰਸ਼ਾਲੂ ਹਨ। 40 ਸਾਲ ਪਹਿਲਾਂ ਵੀ ਮਹਾਂ ਮੂਰਖ ਹੁੰਦੇ ਸਨ, ਅੱਜ ਵੀ ਮਹਾਂ ਮੂਰਖ ਹਨ। ਇਕ ਪੁੱਤਰ ਪਿਉ ਨੂੰ ਮੱਥਾ ਟੇਕੇ, ਉਸ ਦੀ ਪ੍ਰਕਰਮਾ ਵੀ ਕਰੇ ਤੇ ਪਿਤਾ ਕਹਿ ਦੇਵੇ ਕਿ ਪੁੱਤਰ ! ਇਕ ਗਿਲਾਸ ਪਾਣੀ ਪਿਲਾ ਦੇ ਤਾਂ ਕਹਿਣਾ ਕਿ ਇਹ ਸਾਡੇ ਕੋਲੋਂ ਨਹੀਂ ਹੁੰਦਾ। ਹੁਕਮ ਨਹੀਂ ਮੰਨਣਾ। ਇਥੇ ਤਾਂ-

*ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ॥*

(ਅੰਗ ੪੭੧)

ਹੁਕਮ ਕਰਨ ਨਾਲ ਮਹਿਲ ਦੀ ਪ੍ਰਾਪਤੀ ਨਹੀਂ ਹੋਵੇਗੀ, ਹੁਕਮ ਮੰਨਣ ਨਾਲ ਹੋਵੇਗੀ। ਹਰ ਮਨੁੱਖ ਹੁਕਮਰਾਨ ਹੋਣਾ ਚਾਹੁੰਦਾ ਹੈ, ਮੇਰਾ ਹੁਕਮ ਚੱਲੇ। ਉਵੇਂ ਤੂੰ ਹੁਕਮਰਾਨ ਹੋਵੇਂਗਾ ਪਰ ਗੁਰਦੁਆਰੇ ਆ ਕੇ ਹੁਕਮ ਮੰਨਣਾ ਪਵੇਗਾ। ਹੁਕਮਰਾਨਾਂ ਦੀ ਤਰ੍ਹਾਂ ਜੇਕਰ ਤੂੰ ਗੁਰਦੁਆਰੇ ਆਇਆ ਤਾਂ ਖ਼ਾਲੀ ਆਏਂਗਾ ਤੇ ਖ਼ਾਲੀ ਚਲਾ ਜਾਏਂਗਾ।

ਧਰਮ ਦੀ ਸਾਧਨਾ ਮਨ ਦੀ ਸਾਧਨਾ ਹੈ। ਇਸ ਦੀ ਸਮਝ ਆ ਗਈ ਕਿ ਧੁੰਨ ਵਿਚ ਧਿਆਨ ਜੋੜਨਾ ਹੈ। ਇਸਨੂੰ ਕਹਿੰਦੇ ਹਨ ਜਗਿਆਸੂ ਜਾਗ ਪਿਆ। ਸਿਰਫ਼ ਸਮਝ ਹੀ ਨਹੀਂ, ਜੱਪ ਵੀ ਕਰਨ ਲੱਗ ਪਿਆ ਹੈ। ਧੁੰਨ ਧਿਆਨ ਦੀ ਸਾਧਨਾ ਕਰਨ ਲੱਗ ਪਿਆ ਹੈ। ਇਹ ਗੱਲ ਵੱਖਰੀ ਹੈ ਕਿ ਸਫਲਤਾ ਮਿਲੀ ਹੈ ਜਾਂ ਨਹੀਂ। ਸਫਲਤਾ ਪ੍ਰਮਾਤਮਾ ਦੇ ਹੱਥ ਵਿਚ ਹੈ, ਕਰਮ ਸਾਡੇ ਕੋਲ ਹੈ। ਬੀਜ ਸਾਡੇ ਕੋਲ ਹੈ, ਫਲ ਤਾਂ ਪ੍ਰਮਾਤਮਾ ਕੋਲ ਹੈ। ਫਲ ਦੀ ਇੱਛਾ ਤੂੰ ਰੱਖੀ ਹੈ ਤਾਂ ਫਲ ਨਾਲ ਜੁੜਿਆ ਰਹੇਂਗਾ, ਕੀਰਤਨ ਨਾਲ ਨਹੀਂ ਜੁੜ ਸਕੇਂਗਾ। ਫਲ ਦੀ ਇੱਛਾ ਤੂੰ ਰੱਖੀ ਹੈ ਤਾਂ ਵਾਹਿਗੁਰੂ ਗੁਰੂ ਮੰਤਰ ਨਾਲ ਤੂੰ ਨਹੀਂ ਜੁੜ ਸਕੇਂਗਾ, ਫਲ ਨਾਲ ਜੁੜੇਂਗਾ। ਇਸ ਲਈ ਤਮਾਮ ਮਹਾਂਪੁਰਸ਼ਾਂ ਨੇ ਕਿਹਾ ਹੈ ਕਿ ਫਲ ਦੀ ਇੱਛਾ ਨੂੰ ਇਕ ਪਾਸੇ ਰੱਖੋ, ਕਿਉਂਕਿ ਅੱਜ ਤਾਂ ਬੀਜ ਪਏ ਬੋਂਦੇ ਹਾਂ, ਫਲ ਦੋ ਦਿਨਾਂ ਤੱਕ ਲੱਗੇਗਾ। ਕਣਕ ਤਾਂ ਮੈਂ ਅੱਜ ਬੋਈ ਹੈ ਪਰ ਪੰਜ-ਛੇ ਮਹੀਨਿਆਂ ਬਾਅਦ ਫਲੀਭੂਤ ਹੋਵੇਗੀ। ਫਲ ਪ੍ਰਮਾਤਮਾ ਦੇ ਹੱਥ ਵਿਚ ਹੈ, ਬੀਜ ਮੇਰੇ ਹੱਥ ਵਿਚ ਹੈ। ਕੀਤਾ ਹੋਇਆ ਕਰਮ ਫਲੀਭੂਤ ਹੋਵੇ, ਇਹ ਪ੍ਰਮਾਤਮਾ ਨੇ ਆਪਣੇ ਹੱਥ ਵਿਚ ਰੱਖਿਆ ਹੈ। ਜੋ ਸਾਡੇ ਹੱਥ ਵਿਚ ਹੈ, ਉਸ ਦੀ ਚਿੰਤਾ ਅਸੀਂ ਆਪ ਕਰੀਏ, ਜੋ ਪ੍ਰਮਾਤਮਾ ਦੇ ਹੱਥ ਵਿਚ ਹੈ, ਉਸ ਦੀ ਚਿੰਤਾ ਕਰਨ ਦੀ ਲੋੜ ਨਹੀਂ। ਜਿਵੇਂ ਧਨ ਕਮਾਉਣ ਲਈ ਕਰਮ ਕਰਦਾ ਹੈਂ, ਇਸੇ ਤਰ੍ਹਾਂ ਧਰਮ ਕਮਾਉਣ ਲਈ ਕਰਮ ਕਰ। ਧਨ ਕਮਾਉਣ ਲਈ ਜੋ ਤੂੰ ਕਰਮ ਕਰਦਾ ਹੈਂ, ਫਲ ਦੀ ਕਾਮਨਾ ਕਰਕੇ ਕਰਦਾ ਹੈਂ, ਪਰ ਇਥੇ ਤਾਂ ਤੂੰ ਕਾਮਨਾ ਨੂੰ ਇਕ ਪਾਸੇ ਕਰੇਂਗਾ।

ਦੇਖਿਆ ਜਾਏ ਤਾਂ ਰਿਜ਼ਕ ਦੀ ਚਿੰਤਾ ਉਹ ਪ੍ਰਮਾਤਮਾ ਹੀ ਕਰਦਾ ਹੈ, ਮਨੁੱਖ ਨੂੰ ਤਾਂ ਥੋੜ੍ਹਾ ਜਿਹਾ ਉੱਦਮ ਹੀ ਕਰਨਾ ਪੈਂਦਾ ਹੈ, ਬਾਕੀ ਸਭ ਕੁਝ ਉਸ ਉੱਪਰ ਹੈ। ਹਵਾ ਬਹੁਤ ਜ਼ਰੂਰੀ ਹੈ, ਕੋਈ ਬੰਦਾ ਹਵਾ ਕਮਾਉਣ ਲਈ ਨਹੀਂ ਜਾਂਦਾ। ਪਾਣੀ ਬਹੁਤ ਜ਼ਰੂਰੀ ਹੈ, ਕੋਈ ਬੰਦਾ ਪਾਣੀ ਕਮਾਉਣ ਲਈ ਨਹੀਂ ਜਾਂਦਾ। ਰੋਟੀ ਕਮਾਉਣੀ ਔਖੀ ਹੈ। ਰੱਬ ਨੇ ਜਾਣ-ਬੁੱਝ ਕੇ ਬਣਾਈ ਹੈ। ਮਨੁੱਖ ਰੋਟੀ ਕਮਾਉਣ ਲਈ ਆਪਣੇ ਘਰ ਤੋਂ ਦੂਜੇ ਘਰ, ਇਕ ਸ਼ਹਿਰ ਤੋਂ

ਦੂਜੇ ਸ਼ਹਿਰ, ਇਕ ਮੁਲਕ ਤੋਂ ਦੂਜੇ ਮੁਲਕ ਜਾਂਦਾ ਹੈ। ਪਾਣੀਆਂ ਦੇ ਦਰਿਆ ਚੱਲਦੇ ਹਨ, ਰੋਟੀਆਂ ਦੇ ਦਰਿਆ ਨਹੀਂ ਚੱਲਦੇ। ਪਾਣੀ ਦੀ ਬਾਰਿਸ਼ ਹੁੰਦੀ ਹੈ, ਰੋਟੀਆਂ ਦੀ ਬਾਰਿਸ਼ ਨਹੀਂ ਹੁੰਦੀ। ਜਿੱਥੇ ਮਨੁੱਖ ਬੈਠਾ ਹੈ, ਹਵਾ ਤਾਂ ਹੈ, ਸਾਹ ਤਾਂ ਲੈਂਦਾ ਹੈ, ਪਰ ਜਿੱਥੇ ਮਨੁੱਖ ਹੈ, ਉਥੇ ਰਿਜ਼ਕ ਨਹੀਂ ਹੈ। ਜਿੱਥੇ ਰਿਜ਼ਕ ਹੈ, ਉਥੇ ਜਾਣਾ ਪਏਗਾ। ਇਸਨੂੰ ਗੁਰੂ ਨਾਨਕ ਦੇਵ ਜੀ ਇੰਝ ਕਹਿੰਦੇ ਹਨ-

*ਨਕਿ ਨਥ ਖਸਮ ਹਥ ਕਿਰਤੁ ਧਕੇ ਦੇ॥*
*ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ॥*

(ਅੰਗ ੬੫੩)

ਰਿਜ਼ਕ ਉਸਨੇ ਬਣਾਇਆ ਹੋਇਆ ਹੈ, ਲੱਭਣਾ ਤੈਨੂੰ ਪਵੇਗਾ। ਗੁਰਬਾਣੀ ਕਹਿੰਦੀ ਹੈ ਕਿ ਜੀਵ ਦਾ ਜਨਮ ਬਾਅਦ ਵਿਚ ਹੁੰਦਾ ਹੈ, ਰਿਜ਼ਕ ਪਹਿਲਾਂ ਹੁੰਦਾ ਹੈ।

*ਪਹਿਲੋ ਦੇ ਤੈਂ ਰਿਜਕੁ ਸਮਾਹਾ॥*
*ਪਿਛੋ ਦੇ ਤੈਂ ਜੰਤੁ ਉਪਾਹਾ॥*

(ਅੰਗ ੧੩੦)

ਸ਼ੇਖ਼ ਸਾਅਦੀ ਸਾਹਿਬ ਕਹਿੰਦੇ ਹਨ ਕਿ ਤੂੰ ਦੇਖਦਾ ਨਹੀਂ ਹੈਂ ਕਿ ਬੱਚੇ ਦਾ ਜਨਮ ਬਾਅਦ ਵਿਚ ਹੁੰਦਾ ਹੈ, ਮਾਂ ਦੇ ਅਸਥਣਾਂ ਵਿਚ ਦੁੱਧ ਪਹਿਲਾਂ ਪੈ ਜਾਂਦਾ ਹੈ। ਦੂਜਾ, ਰਿਜ਼ਕ ਬਹੁਤਾ ਹੈ, ਬੀਜ ਥੋੜ੍ਹੇ ਹਨ। ਮਨੁੱਖ ਨੂੰ ਜੀਉਣ ਲਈ ਜਿੰਨੀ ਆਕਸੀਜਨ ਚਾਹੀਦੀ ਹੈ, ਬਹੁਤ ਜ਼ਿਆਦਾ ਹੈ। ਰਹਿਣ ਲਈ ਜਿੰਨੀ ਧਰਤੀ ਚਾਹੀਦੀ ਹੈ, ਬਹੁਤ ਜ਼ਿਆਦਾ ਹੈ। ਪੀਣ ਲਈ ਜਿੰਨਾ ਪਾਣੀ ਚਾਹੀਦਾ ਹੈ, ਬਹੁਤ ਜ਼ਿਆਦਾ ਹੈ। ਮਨੁੱਖ ਨੂੰ ਚਿੰਤਾ ਰਿਜ਼ਕ ਦੀ ਹੈ, ਪ੍ਰਮਾਤਮਾ ਦੀ ਚਿੰਤਾ ਨਹੀਂ ਹੈ। ਇਹ ਸਤਿਸੰਗ ਇਸ ਲਈ ਹੈ ਕਿ ਅਸੀਂ ਉਸ ਦਾ ਚਿੰਤਨ ਕਰ ਸਕੀਏ, ਉਸਨੂੰ ਯਾਦ ਕਰ ਸਕੀਏ। ਜਿਹੜਾ ਜੱਪ ਕਰਨ ਲੱਗ ਪਿਆ ਹੈ, ਉਸ ਨੂੰ ਸਾਧੂ ਕਹਿੰਦੇ ਹਨ। ਜੋ ਚੱਲ ਪਿਆ ਹੈ ਸਾਧੂ, ਪਰ ਜੋ ਚੱਲਦਿਆਂ ਚੱਲਦਿਆਂ ਪਹੁੰਚ ਗਿਆ ਹੈ, ਉਸਨੂੰ ਸੰਤ ਕਹਿੰਦੇ ਹਨ। ਇੰਨੀ ਸੌਖੀ ਖੇਡ ਨਹੀਂ ਹੈ। ਦੱਸ ਹਜ਼ਾਰ ਮਨੁੱਖ ਸੰਸਾਰੀ ਬੈਠੇ ਹੋਣ ਜੋ ਸਾਰੇ ਕਰਮ ਸੰਸਾਰ ਦੇ ਪ੍ਰਤੀ ਕਰਦੇ ਹਨ, ਉਹਨਾਂ ਵਿਚੋਂ ਇਕ ਜਗਿਆਸੂ ਹੁੰਦਾ ਹੈ। ਦੱਸ ਹਜ਼ਾਰ ਦੇ ਕਰੀਬ ਜਗਿਆਸੂ ਬੈਠੇ ਹੋਣ, ਇਕ ਸਾਧੂ ਹੁੰਦਾ ਹੈ। ਦੱਸ ਹਜ਼ਾਰ ਸਾਧੂ ਬੈਠੇ ਹੋਣ, ਇਕ ਸੰਤ ਹੁੰਦਾ ਹੈ।

*ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ॥*

(ਅੰਗ ੧੪੨੭)

ਜਿਸਨੂੰ ਇਹ ਸਮਝ ਆ ਜਾਏ-

*ਆਖਣਿ ਅਉਖਾ ਸਾਚਾ ਨਾਉ॥*

(ਅੰਗ ੩੪੯)

ਇਹ ਸਾਧੂ ਹੈ। ਕਰਦਿਆਂ ਕਰਦਿਆਂ ਇਸਨੂੰ ਸਫਲਤਾ ਮਿਲ ਗਈ ਤਾਂ ਸੰਤ ਹੈ। ਜ਼ਬਾਨ ਵਕਤਾ ਬਣੇ, ਮਨ ਸ੍ਰੋਤਾ ਬਣੇ, ਇਹ ਧਰਮ ਦੀ ਸਾਧਨਾ ਹੈ। ਜ਼ਬਾਨ ਵੀ ਬੋਲਦੀ ਹੈ, ਮਨ ਵੀ ਬੋਲਦਾ ਹੈ। ਜ਼ਬਾਨ ਤਾਂ ਕਿਸੇ ਸਮੇਂ ਚੁੱਪ ਕਰ ਜਾਂਦੀ ਹੈ ਪਰ ਮਨ ਚੁੱਪ ਨਹੀਂ ਕਰਦਾ। ਰਾਤ ਨੂੰ ਸੁਪਨੇ ਦੀ ਦੁਨੀਆਂ ਰੱਚ ਲੈਂਦਾ ਹੈ, ਚੁੱਪ ਹੀ ਨਹੀਂ ਕਰਦਾ। ਇਹ ਧਰਮ ਦੀ ਸਾਰੀ ਸਾਧਨਾ ਹੈ ਕਿ ਮਨ ਚੁੱਪ ਕਰੇ, ਨਿਰਾ ਚੁੱਪ ਨਾ ਕਰੇ, ਸੁਣੇ। ਪਰ ਬਹੁਤ ਔਖਾ ਹੈ ਸੁਣਨਾ। ਸੁਣਨਾ ਤਾਂ ਉਹੀ ਹੁੰਦਾ ਹੈ ਜੋ ਧੰਨ ਗੁਰੂ ਰਾਮਦਾਸ ਜੀ ਮਹਾਰਾਜ ਕਹਿ ਰਹੇ ਹਨ। ਗੁਰੂ ਦਾ ਸ਼ਬਦ ਕੀ ਸੁਣਿਆ, ਇਹ ਤਾਂ ਤੀਰ ਦੀ ਤਰ੍ਹਾਂ ਲੱਗ ਗਿਆ। ਇਕ ਤੀਰ ਜੋ ਤਨ ਨੂੰ ਲੱਗਦਾ ਹੈ, ਇਕ ਤੀਰ ਜੋ ਮਨ ਨੂੰ ਲੱਗਦਾ ਹੈ। ਤੀਰ ਤਨ ਨੂੰ ਲੱਗੇ ਤਾਂ ਤਨ ਛੱਲਨੀ ਹੋਵੇਗਾ, ਖ਼ੂਨ ਬਹੇਗਾ, ਤਨ ਤੜਪੇਗਾ ਤੇ ਤੜਪਦਾ ਹੋਇਆ ਮਨੁੱਖ ਕਹਿੰਦਾ ਹੈ ਹਾਏ ਪਾਣੀ, ਹਾਏ ਪਾਣੀ। ਜਦੋਂ ਸ਼ਬਦ ਦਾ ਤੀਰ ਮਨ ਨੂੰ ਲੱਗੇਗਾ ਤਾਂ ਮਨ ਵਿਚੋਂ ਲੋਭ ਨਿਕਲੇਗਾ, ਵਿਕਾਰ ਨਿਕਲਣਗੇ ਤੇ ਇਹੀ ਮਨ ਦੀ ਜ਼ਿੰਦਗੀ ਹੈ। ਫਿਰ ਤੜਫਦਾ ਹੋਇਆ ਮਨ ਕਹੇਗਾ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ। ਕੰਠ ਖ਼ੁਸ਼ਕ ਹੋ ਗਿਆ, ਰੋਮ ਰੋਮ ਪਾਣੀ ਮੰਗਦਾ ਹੈ ਤੇ ਉਸ ਦੀ ਜ਼ਬਾਨ ਕਹਿ ਰਹੀ ਹੈ ਹਾਏ ਪਾਣੀ, ਹਾਏ ਪਾਣੀ, ਉਹ ਕਹਿਣਾ ਕੁਝ ਹੋਰ ਚਾਹੁੰਦਾ ਹੈ। ਪਿਆਸ ਤਾਂ ਲੱਗੀ ਕੋਈ ਨਹੀਂ, ਪਾਣੀ, ਪਾਣੀ। ਇਹ ਵਾਹਿਗੁਰੂ ਵਾਹਿਗੁਰੂ ਦੇ ਜੱਪ, ਇਹ ਰਾਮ ਦੇ ਜੱਪ ਸਭ ਇਸੇ ਤਰ੍ਹਾਂ ਕਰਦੇ ਹਨ।

SIKHBOOKCLUB.COM

*ਅੰਤਰਿ ਪਿਆਸ ਉਠੀ ਪ੍ਰਭ ਕੇਰੀ ਸੁਣਿ ਗੁਰ ਬਚਨ ਮਨਿ ਤੀਰ ਲਗਈਆ ॥*
*ਮਨ ਕੀ ਬਿਰਥਾ ਮਨ ਹੀ ਜਾਣੈ ਅਵਰੁ ਕਿ ਜਾਣੈ ਕੋ ਪੀਰ ਪਰਈਆ ॥*

(ਅੰਗ ੮੩੫)

ਪੀੜ ਅਸਹਿ ਹੋ ਗਈ ਹੈ ਤਾਂ ਅੱਖਾਂ ਤੋਂ ਹੰਝੂ ਨਿਕਲਣਗੇ। ਤੜਪਦਾ ਹੋਇਆ ਮਨੁੱਖ ਰੁਦਨ ਕਰ ਸਕਦਾ ਹੈ। ਸ਼ਬਦ ਦਾ ਤੀਰ ਮਨ ਨੂੰ ਲੱਗਿਆ ਹੈ ਤੇ ਮਨ ਦੀ ਜ਼ਿੰਦਗੀ ਹੈ ਵਿਕਾਰ। ਵਿਕਾਰ ਨਿਕਲਣੇ ਸ਼ੁਰੂ ਹੋਏ ਹਨ, ਇਹ ਤੜਪਦਾ ਹੋਇਆ ਮਨ ਬੜੀ ਭਾਰੀ ਪੀੜਾ ਮਹਿਸੂਸ ਕਰੇਗਾ ਅਤੇ ਉਸ ਹਾਲਤ ਵਿਚ ਵੀ ਰੁਦਨ ਹੋ ਸਕਦਾ ਹੈ।

*ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ ਮੈ ਨੀਰੁ ਵਹੇ ਵਹਿ ਚਲੈ ਜੀਉ ॥*

(ਅੰਗ ੯੪)

ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ-

*ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ ॥*

(ਅੰਗ ੫੫੮)

ਸਾਰੇ ਰੋਂਦੇ ਹਨ, ਪਸ਼ੂ-ਪੰਛੀ ਤੱਕ ਰੋਂਦੇ ਹਨ। ਰਿਜ਼ਕ ਨਾ ਮਿਲੇ, ਅੰਨ-ਪਾਣੀ ਨਾ ਮਿਲੇ, ਦਾਣਾ ਨਾ ਮਿਲੇ। ਮੈਂ ਰੋਈ ਪਰਿਵਾਰ ਦੇ ਵਿਛੋੜੇ ਵਿਚ, ਸਾਰਾ ਸੰਸਾਰ ਰੋਂਦਾ ਹੈ। ਬੱਚੇ

ਦੀ ਮਾਂ ਖੋ ਗਈ, ਬਾਂਦਰੀ ਤੜਪਦੀ ਹੈ, ਉਹ ਤਾਂ ਮੁਰਦੇ ਨੂੰ ਵੀ ਚੁੱਕੀ ਫਿਰਦੀ ਹੈ। ਪਰ

*ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ॥*

(ਅੰਗ ੫੫੮)

ਮਨੁੱਖ ਵਿਛੋੜੇ ਵਿਚ ਰੋਂਦਾ ਹੈ। ਧੰਨ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ, ਹੇ ਪ੍ਰਭੂ ! ਵਿਛੋੜਾ ਤਾਂ ਤੇਰਾ ਵੀ ਹੈ ਪਰ ਤੇਰੇ ਵਿਛੋੜੇ ਨੇ ਨਾ ਤੜਪਾਇਆ ਹੈ, ਨਾ ਰੁਲਾਇਆ ਹੈ। ਰੋਏ ਹਾਂ ਅਸੀਂ, ਪਰ ਪਰਿਵਾਰ ਦੀ ਖ਼ਾਤਰ, ਹੇ ਨਿਰੰਕਾਰ ! ਤੇਰੀ ਖ਼ਾਤਰ ਨਹੀਂ। ਰੋਏ ਹਾਂ ਅਸੀਂ ਧਨ ਸੰਪਦਾ ਦੀ ਖ਼ਾਤਰ ਪਰ ਪ੍ਰਮਾਤਮਾ, ਤੇਰੀ ਖ਼ਾਤਰ ਨਹੀਂ। ਰੋਇਆ ਤਾਂ ਅੱਜ ਤੱਕ ਮਨੁੱਖ ਬਹੁਤ ਹੈ। ਸੁਕਰਾਤ ਕਹਿੰਦੇ ਹਨ ਕਿ ਸੱਤਾਂ ਸਮੁੰਦਰਾਂ ਵਿਚ ਇੰਨਾ ਪਾਣੀ ਨਹੀਂ ਹੈ ਜਿੰਨਾ ਮਨੁੱਖ ਦੀਆਂ ਅੱਖਾਂ ਵਿਚੋਂ ਨਿਕਲਿਆ ਹੈ। ਪਰ

*ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ॥*

(ਅੰਗ ੫੫੮)

ਹੇ ਪ੍ਰਭੂ ! ਵਿਛੋੜਾ ਤਾਂ ਤੇਰਾ ਵੀ ਹੈ। ਧੰਨ ਗੁਰੂ ਰਾਮਦਾਸ ਜੀ ਮਹਾਰਾਜ ਕਹਿੰਦੇ ਹਨ-

*ਅੰਤਰਿ ਪਿਆਸ ਉਠੀ ਪ੍ਰਭ ਕੇਰੀ ਸੁਣਿ ਗੁਰ ਬਚਨ ਮਨਿ ਤੀਰ ਲਗਈਆ॥*
*ਮਨ ਕੀ ਬਿਰਥਾ ਮਨ ਹੀ ਜਾਣੈ ਅਵਰੁ ਕਿ ਜਾਣੈ ਕੋ ਪੀਰ ਪਰਈਆ॥*

SIKHBOOKCLUB.COM

(ਅੰਗ ੮੩੫)

ਕਬੀਰ ਕਹਿੰਦੇ ਹਨ-

*ਕਬੀਰ ਗੂੰਗਾ ਹੂਆ ਬਾਵਰਾ ਬਹਰਾ ਹੂਆ ਕਾਨ॥*
*ਪਾਵਹੁ ਤੇ ਪਿੰਗੁਲ ਭਇਆ ਮਾਰਿਆ ਸਤਿਗੁਰ ਬਾਨ॥*

(ਅੰਗ ੧੩੭੪)

ਅਜਿਹਾ ਬਾਣੀ ਦਾ ਤੀਰ ਲੱਗਿਆ, ਕਬੀਰ ਕਹਿੰਦੇ ਹਨ ਕਿ ਗੂੰਗਾ ਹੋ ਗਿਆ। ਇਕ ਤਾਂ ਪੀੜਾ ਅਜਿਹੀ ਹੈ ਜੋ ਬਿਆਨ ਨਹੀਂ ਹੋ ਸਕਦੀ, ਦੂਜਾ ਪੀੜਾ ਵਿਚ ਵੀ ਅਜਿਹਾ ਰੱਸ ਹੈ ਕਿ ਬਿਆਨ ਨਹੀਂ ਹੋ ਸਕਦੀ। ਇਕੋ ਹੀ ਪੀੜਾ ਹੈ ਪ੍ਰਮਾਤਮਾ ਦੇ ਵਿਛੋੜੇ ਦੀ, ਜੇਕਰ ਕਿਸੇ ਨੂੰ ਮਹਿਸੂਸ ਹੋ ਜਾਏ ਤਾਂ ਕਈ ਵਾਰੀ ਜਗਿਆਸੂ ਕਹਿ ਦਿੰਦਾ ਹੈ ਕਿ ਰੱਬ ਨਹੀਂ ਮਿਲਦਾ ਤਾਂ ਨਾ ਸਹੀ, ਆਪਣੇ ਬਿਰਹੇ ਵਿਚ ਤੜਫਣ ਹੀ ਦੇਵੇ, ਇਸ ਦੇ ਵਿਚ ਵੀ ਸੁਆਦ ਹੈ। ਕਬੀਰ ਕਹਿੰਦੇ ਹਨ ਕਿ ਉਹ ਰੱਸ ਮੈਂ ਬਿਆਨ ਨਹੀਂ ਕਰ ਸਕਦਾ, ਗੂੰਗਾ ਹਾਂ। ਇਸ ਤੀਰ ਦੇ ਲੱਗਦਿਆਂ ਜੋ ਮੈਨੂੰ ਅਨੁਭਵੀ ਗਿਆਨ ਮਿਲਿਆ ਹੈ, ਅੰਦਰੋਂ ਸਮਝ ਆਈ ਹੈ ਪਰ ਨਹੀਂ ਕਹਿ ਸਕਦਾ। ਦੂਜਾ ਮੈਂ ਮਿੱਥਿਆ ਨਹੀਂ ਬੋਲ ਸਕਦਾ, ਝੂਠ ਨਹੀਂ ਬੋਲ ਸਕਦਾ, ਗੂੰਗਾ ਹਾਂ। ਮੈਂ ਫਿੱਕਾ ਨਹੀਂ ਬੋਲ ਸਕਦਾ, ਗੂੰਗਾ ਹੋ ਗਿਆ ਹਾਂ।

ਸ਼ਾਇਦ ਆਪ ਨੂੰ ਪਤਾ ਹੋਵੇ ਕਿ ਜਿਹੜੇ ਦੱਸ ਦੋਸ਼ ਹਨ, ਉਸ ਦੇ ਵਿਚੋਂ ਚਾਰ ਦੋਸ਼ ਤਾਂ ਜ਼ਬਾਨ ਦੇ ਹਨ। ਪ੍ਰਥਮ ਮਿੱਥਿਆ ਦੋਸ਼ ਹੈ, ਦੂਜਾ ਫਿੱਕਾ ਬੋਲਣਾ, ਤੀਸਰਾ ਕੌੜਾ ਬੋਲਣਾ, ਚੌਥਾ ਵਿਅਰਥ ਬੋਲਣਾ। ਤਿੰਨ ਪਾਪ ਮਨ ਦੇ ਹਨ। ਕਿਸੇ ਦੀ ਜਾਨ ਬਾਰੇ ਬੁਰਾ ਸੋਚਣਾ, ਕਿਸੇ ਦੇ ਮਾਨ ਬਾਰੇ ਬੁਰਾ ਸੋਚਣਾ ਤੇ ਕਿਸੇ ਦੀ ਇੱਜ਼ਤ ਆਬਰੂ ਬਾਰੇ ਬੁਰਾ ਸੋਚਣਾ। ਤਿੰਨ ਪਾਪ ਤਨ ਦੇ ਹਨ। ਕਿਸੇ ਦੀ ਜਾਨ ਖੋ ਲੈਣੀ, ਕਿਸੇ ਦੀ ਧਨ-ਸੰਪਦਾ ਲੁੱਟ ਲੈਣੀ, ਕਿਸੇ ਦੀ ਇੱਜ਼ਤ ਲੁੱਟ ਲੈਣੀ। ਇਹ ਤਿੰਨ ਪਾਪ ਹਨ ਮਨ ਦੇ, ਤਿੰਨ ਪਾਪ ਹਨ ਤਨ ਦੇ ਤੇ ਚਾਰ ਪਾਪ ਹਨ ਜ਼ਬਾਨ ਦੇ। ਕਬੀਰ ਕਹਿੰਦੇ ਹਨ ਕਿ ਮੈਂ ਗੂੰਗਾ ਹੋ ਗਿਆ ਹਾਂ। ਨਾ ਮੈਂ ਮਿੱਥਿਆ ਬੋਲ ਸਕਦਾ ਹਾਂ, ਨਾ ਮੈਂ ਫਿੱਕਾ ਬੋਲ ਸਕਦਾ ਹਾਂ ਅਤੇ ਨਾ ਹੀ ਹੁਣ ਮੈਂ ਕੌੜਾ ਬੋਲਦਾ ਹਾਂ ਤੇ ਨਾ ਹੀ ਹੁਣ ਮੈਂ ਵਿਅਰਥ ਦੀ ਗੱਪ-ਸ਼ੱਪ ਕਰਦਾ ਹਾਂ।

*ਕਬੀਰ ਗੂੰਗਾ ਹੂਆ ਬਾਵਰਾ ਬਹਰਾ ਹੂਆ ਕਾਨ॥*

(ਅੰਗ ੧੩੭੪)

ਬਾਵਰੇ ਕਹਿੰਦੇ ਹਨ ਭੋਲੇ ਨੂੰ। ਭੋਲੇ ਤੋਂ ਮੁਰਾਦ ਹੈ ਮੂਰਖ, ਨਾਦਾਨ ਨਹੀਂ ਹੈ। ਭੋਲੇ ਤੋਂ ਮੁਰਾਦ ਹੈ ਜੋ ਭਾਵਨਾ ਨਾਲ ਭਰ ਗਿਆ ਹੈ, ਅੰਦਰੋਂ ਬਾਹਰੋਂ ਇਕ ਹੋ ਗਿਆ ਹੈ, ਹਰ ਇਕ 'ਤੇ ਭਰੋਸਾ ਕਰਦਾ ਹੈ। ਚਲਾਕ ਮਨੁੱਖ ਕਿਸਨੂੰ ਕਹਿੰਦੇ ਹਨ ? ਜੋ ਅੰਦਰੋਂ ਕੁਝ ਹੋਰ ਹੈ, ਬਾਹਰੋਂ ਕੁਝ ਹੋਰ ਹੈ।

SIKHBOOKCLUB.COM

*ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥*

(ਅੰਗ ੪੮੮)

ਕਲਗੀਧਰ ਪਾਤਿਸ਼ਾਹ ਕਹਿੰਦੇ ਹਨ ਕਿ ਮੈਂ ਤਾਂ ਉਸਨੂੰ ਬੰਦਾ ਨਹੀਂ ਮੰਨਦਾ, ਜੋ ਅੰਦਰੋਂ ਕੁਝ ਹੋਰ ਹੈ ਤੇ ਬਾਹਰੋਂ ਕੁਝ ਹੋਰ ਹੈ। ਚਲਾਕ ਬੰਦਾ ਕਰਦਾ ਕੁਝ ਹੋਰ ਹੈ, ਹੁੰਦਾ ਕੁਝ ਹੋਰ ਹੈ। ਟੇਕਦਾ ਤਾਂ ਮੱਥਾ ਪਿਆ ਹੁੰਦਾ ਹੈ ਪਰ ਅੰਦਰੋਂ ਗੁਰੂ ਦੀ ਇਕ ਵੀ ਗੱਲ ਨਹੀਂ ਮੰਨਦਾ। ਮੱਥਾ ਟੇਕਣ ਦਾ ਮਤਲਬ ਹੁੰਦਾ ਹੈ ਕਿ ਮੈਂ ਸਰੈਂਡਰ ਕਰਦਾ ਹਾਂ ਕਿ ਐ ਗੁਰੂ ! ਤੇਰੀ ਹਰ ਗੱਲ ਕਬੂਲ ਹੈ। ਜੇਕਰ ਮੱਥਾ ਟੇਕ ਕੇ ਗੁਰੂ ਦੀ ਗੱਲ ਕਬੂਲ ਨਹੀਂ ਤਾਂ ਫਿਰ ਮੱਥਾ ਟੇਕਣਾ ਪਾਖੰਡ ਨਹੀਂ ਤਾਂ ਹੋਰ ਕੀ ਹੈ। ਇਕ ਬੱਚੇ ਭੋਲੇ ਹੁੰਦੇ ਹਨ ਅਤੇ ਇਕ ਸੰਤ ਭੋਲਾ ਹੁੰਦਾ ਹੈ। ਜੇਕਰ ਚਲਾਕ ਹੈ ਤਾਂ ਇਹ ਫਿਰ ਬੱਚਾ ਨਹੀਂ, ਜਵਾਨ ਹੋ ਗਿਆ ਹੈ, ਬੁੱਢਾ ਹੋ ਗਿਆ ਹੈ। ਜੇਕਰ ਇਹ ਚਲਾਕ ਹੈ ਤਾਂ ਇਹ ਸੰਤ ਵੀ ਨਹੀਂ ਹੈ। ਭੋਲ਼ਾ ਅੰਦਰੋਂ ਬਾਹਰੋਂ ਇਕ ਹੋ ਗਿਆ ਹੈ। ਕਬੀਰ ਕਹਿੰਦੇ ਹਨ ਕਿ ਮੈਂ ਭੋਲਾ ਹੋ ਗਿਆ ਹਾਂ। ਮੈਂ ਬਹਿਰਾ ਵੀ ਹੋ ਗਿਆ ਹਾਂ, ਮਿੱਥਿਆ ਨਹੀਂ ਸੁਣਦਾ। ਮੈਂ ਪੈਰਾਂ ਤੋਂ ਪਿੰਗਲਾ ਹੋ ਗਿਆ ਹਾਂ। ਇਥੇ ਮਨ ਬਾਰੇ ਕਹਿ ਰਹੇ ਹਨ। ਕਹਿੰਦੇ ਹਨ, ਮੇਰੇ ਪੈਰ ਪਿੰਗਲੇ ਹੋ ਗਏ ਹਨ ਅਤੇ ਮਨ ਦੀ ਭਟਕਣਾ ਮਿੱਟ ਗਈ ਹੈ। ਭਟਕਣਾ ਸਾਰੀ ਮਨ ਦੀ ਮਿੱਟ ਜਾਂਦੀ ਹੈ, ਜਿਸ ਦਿਨ ਪ੍ਰਮਾਤਮਾ ਦਾ ਘਰ ਲੱਭ ਜਾਂਦਾ ਹੈ।

ਭਟਕਣਾ ਸਾਰੀ ਜ਼ਿੰਦਗੀ ਬਣੀ ਰਹਿੰਦੀ ਹੈ ਜਿੰਨੀ ਦੇਰ ਤੱਕ ਇਹ ਘਰ ਨਹੀਂ ਲੱਭਿਆ। ਮਨ ਦੀ ਇਸ ਸਾਧਨਾ ਵਿਚ ਸਾਨੂੰ ਸਫਲਤਾ ਮਿਲੇ। ਮਨ ਦੀ ਇਹ ਹਾਲਤ ਬਣ ਜਾਏ ਕਿ-

*ਕਬੀਰ ਗੂੰਗਾ ਹੂਆ ਬਾਵਰਾ*

ਤਨ ਗੂੰਗਾ ਨਹੀਂ ਹੋਣਾ ਚਾਹੀਦਾ। ਤਨ ਅੰਨ੍ਹਾ ਵੀ ਨਹੀਂ ਹੋਣਾ ਚਾਹੀਦਾ। ਤਨ ਬਹਿਰਾ ਵੀ ਨਹੀਂ ਹੋਣਾ ਚਾਹੀਦਾ। ਤਨ ਪਿੰਗਲਾ ਵੀ ਨਹੀਂ ਹੋਣਾ ਚਾਹੀਦਾ। ਜ਼ਿੰਦਗੀ ਸਾਰੀ ਰੁੱਕ ਜਾਂਦੀ ਹੈ। ਅੰਨ੍ਹਾ ਹੋਣਾ ਚਾਹੀਦਾ ਹੈ ਮਨ, ਬਹਿਰਾ ਹੋਣਾ ਚਾਹੀਦਾ ਹੈ ਮਨ, ਗੂੰਗਾ ਹੋਣਾ ਚਾਹੀਦਾ ਹੈ ਮਨ, ਪਿੰਗਲਾ ਹੋਣਾ ਚਾਹੀਦਾ ਹੈ ਮਨ, ਫਿਰ ਪਿੰਗਲਾ ਹੀ ਕਿਉਂ ਰਹੇ, ਮਰ ਜਾਣਾ ਚਾਹੀਦਾ ਹੈ ਮਨ। ਇਹ ਸੌਗਾਤ ਸਤਿਗੁਰੂ ਸਾਡੀ ਝੋਲੀ ਵਿਚ ਪਾਉਣ। ਸਤਿਗੁਰੂ ਰਹਿਮਤ ਕਰਨ। ਹੋਈਆਂ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

SIKHBOOKCLUB.COM

